ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼




# ਤਰਕਸ਼ੀਲ

ਨਵੰਬਰ-ਦਸੰਬਰ 2011

15/-

ਦੁਨੀਆਂ ਵਿੱਚ
ਅੱਗੇ ਵਧਣ ਦੇ
ਦੋ ਹੀ ਰਾਹ ਹਨ :
ਇੱਕ-ਦੂਜਿਆਂ ਨੂੰ ਲਿਤਾੜ ਕੇ ਲੰਘਣ ਦਾ
ਦੂਜਾ-ਹੋਰਾਂ ਨੂੰ ਨਾਲ ਲੈ ਕੇ ਚੱਲਣ ਦਾ
ਮੈਂ ਦੂਜੇ ਦਾ ਰਾਹੀ ਹਾਂ

*... ਭਾਅ ਜੀ ਗੁਰਸ਼ਰਨ*



**ਅੰਦਰ ਝਾਤ** ✲ ਬ੍ਰਹਿਮੰਡ ਦੀ ਸਿਰਜਣਾ ਕਿਸ ਨੇ ਕੀਤੀ ✲ ਅੰਤਰ ਪ੍ਰੇਰਨਾ ✲ ਕਿਤੇ ਨੀਂ ਗਏ ਭਾਅ ਜੀ ਗੁਰਸ਼ਰਨ ਸਿੰਘ

**ਬੰਦੇ ਦਾ ਅਗਿਆਨ ਹੀ ਪੁਜਾਰੀਆਂ ਦਾ ਪਤੀਲਾ ਗਰਮ ਕਰਦਾ ਹੈ** ...ਫਰਾਂਸੀਸੀ ਕਹਾਵਤ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਜਦ ਅਸੀਂ ਜਾਗਦੇ ਹੋਵਾਂਗੇ



ਜਦ ਅਸੀਂ ਜਾਗਦੇ ਹੋਵਾਂਗੇ,
ਉਹ ਸਾਡੇ ਨਾਲ ਹੋਵੇਗਾ।
ਜਦ ਅਸੀਂ ਬੋਲਾਂਗੇ,
ਉਹ ਸਾਡੇ ਬੋਲ ਬਣੇਗਾ।
ਜਦ ਅਸੀਂ ਤੁਰਾਂਗੇ,
ਉਹ ਸਾਡਾ ਮੋਹਰੀ ਬਣ ਕੇ ਤੁਰੇਗਾ।
ਜਦ ਅਸੀਂ ਲੜਾਂਗੇ,
ਉਹ ਸਾਡਾ ਜਰਨੈਲ ਹੋਵੇਗਾ।
ਜਦ ਸਾਨੂੰ ਆ ਜਾਵੇਗੀ,
ਵ੍ਹੀਲ-ਚੇਅਰ 'ਤੇ ਬੈਠ,
ਵਗਦੇ ਕਾਫ਼ਲਿਆਂ ਨਾਲ ਵਗਣ ਦੀ ਜਾਂਚ,
ਉਹ ਸਾਡਾ ਹੱਥ ਫੜ ਨਾਲ ਵਗੇਗਾ।
ਜਦ ਅਸੀਂ ਅੱਸੀ ਸਾਲ ਦੀ ਉਮਰ 'ਚ,
ਅਠਾਰਾਂ ਸਾਲ ਦੇ ਗੱਭਰੂ ਵਾਂਗ,
ਬੜ੍ਹਕ ਮਾਰਿਆ ਕਰਾਂਗੇ,
ਤਾਂ ਉਹ ਸਾਡੀ ਪਿੱਠ ਥਾਪੜੇਗਾ।
ਜਦ ਅਸੀਂ ਸ਼ੂਗਰ ਦੇ ਰੋਗੀ ਹੋ ਕੇ ਵੀ,
ਕੰਬਦੀ ਕਲਾਈ ਨਾਲ ਹਵਾ ਵਿੱਚ,
ਮੁੱਕਾ ਲਹਿਰਾ ਕੇ ਆਖਾਂਗੇ,
ਅੰਬਰ ਪਾੜਵਾਂ 'ਇਨਕਲਾਬ',
ਤਾਂ ਯਕੀਨਨ ਹੀ 'ਜ਼ਿੰਦਾਬਾਦ',
ਉਹ ਕਹੇਗਾ।
ਜਿਸ ਦਿਨ ਅਸੀਂ ਘਰਾਂ ਦੀ ਕੈਦ ਤੋਂ,
ਮੁਕਤ ਹੋਵਾਂਗੇ,
ਉਹ ਦਫ਼ਤਰ ਦੇ ਗੇਟ 'ਚ ਦਿੱਤੇ,
ਧਰਨੇ ਨੂੰ ਸੰਬੋਧਨ ਕਰੇਗਾ।
ਜਿਸ ਦਿਨ ਸਾਡਾ ਮਸਤਕ ਮੰਚ ਬਣੇਗਾ,
ਉਹ ਆਪਣੇ ਨਾਟਕ ਨਾਲ ਹਾਜ਼ਰ ਹੋਵੇਗਾ।
ਜੇ ਅਸੀਂ ਸੁੱਤੇ ਰਹੇ ਤਾਂ ਉਹ ਮਰ ਜਾਵੇਗਾ।
ਜੇ ਅਸੀਂ ਚੁੱਪ ਰਹੇ ਤਾਂ ਉਹ ਕਦੇ ਨਹੀਂ ਮਿਲੇਗਾ।
ਜੇ ਅਸੀਂ ਉੱਠ ਕੇ ਤੁਰੇ ਨਾ ਤਾਂ ਉਹ ਚਲਾ ਜਾਵੇਗਾ।

- ਅਮਰਦੀਪ ਗਿੱਲ

## ਤਤਕਰਾ




ਸਰਵਰਕ : ਧੀਰਾ ਫਰੀਦਕੋਟ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਜੋ ਦੂਜਿਆਂ ਦੇ ਜੀਵਨ ਦੇ ਹਨੇਰੇ ਵਿੱਚ ਆਸ ਦਾ ਚਾਨਣ ਕਰਦੇ ਹਨ, ਉਹਨਾਂ ਦਾ ਕਦੇ ਵੀ ਨਾਸ਼ ਨਹੀਂ ਹੁੰਦਾ। ਉਹ ਅਮਰ ਹਨ ਤੇ ਉਨ੍ਹਾਂ ਦਾ ਨਾਂ ਸਦਾ ਜਿਉਂਦਾ ਰਹੇਗਾ।

- ਸਵੇਟ ਮਾਰਡਨ


*ਮੁੱਖ ਸੰਪਾਦਕ :*
ਅਵਤਾਰ ਗੋਂਦਾਰਾ
(98552-05818)
gondarasa@yahoo.com

*ਸਹਿ-ਸੰਪਾਦਕ :*
ਰਾਮ ਸਵਰਨ ਲੱਖੇਵਾਲੀ
(94173-62085)
ramswarn@gmail.com
ਸੁਖਵਿੰਦਰ ਬਾਗਪੁਰ
(94174-27538)
tarkshil@yahoo.co.in

*ਸਲਾਹਕਾਰ :*
ਵਿਜੈ ਬੰਬੇਲੀ
ਜਸਵੰਤ ਮੁਹਾਲੀ
ਜਸਵੀਰ ਮੋਰੋਂ

*ਵਿਦੇਸ਼ੀ ਪ੍ਰਤੀਨਿਧ :*
ਅਵਤਾਰ ਗਿੱਲ ਕੈਨੇਡਾ

*ਮੁੱਖ ਪ੍ਰਬੰਧਕ :*
ਜਸਵੰਤ ਜੀਰਖ਼ (98151-69825)

**ਚੰਦੇ**

| | |
|---|---|
| ਸਲਾਨਾ | 80 ਰੁਪਏ |
| ਵਿਦੇਸ਼ | 1000 ਰੁਪਏ |

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

ਚੰਦੇ ਤੇ ਸਹਾਇਤਾ ਭੇਜਣ ਲਈ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ:
ਮੁੱਖ ਦਫ਼ਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ
ਬਰਨਾਲਾ (ਪੰਜਾਬ) -148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


ਸੰਪਾਦਕੀ:-

## ਭਾਅ ਜੀ ਗੁਰਸ਼ਰਨ ਦੇ ਰੂ ਬ ਰੂ

ਇੱਕ ਕਰਮਯੋਗੀ, ਚਿੰਤਕ, ਰੰਗਕਰਮੀ, ਪ੍ਰਤੀਬੱਧ ਲੇਖਕ, ਪ੍ਰਕਾਸ਼ਕ, ਸਭਿਆਚਾਰਕਾਰ ਅਤੇ ਇਨਕਲਾਬੀ ਵਿਚਾਰਧਾਰਾ ਦੇ ਧਾਰਨੀ ਵਜੋਂ, ਭਾਅ ਜੀ ਗੁਰਸ਼ਰਨ ਦੀ ਬਹੁ-ਪੱਖੀ ਸ਼ਖਸ਼ੀਅਤ ਦੇ ਕਈ ਪਾਸਾਰ ਹਨ, ਜੋ ਸਮਾਜਕ ਤਬਦੀਲੀ ਵਿੱਚ ਲੱਗੇ ਕਰਮੀਆਂ ਲਈ ਪ੍ਰੇਰਕ ਬਣੇ ਰਹਿਣਗੇ। **ਸਮਾਜਕ ਬਰਾਬਰੀ** ਉਹਨਾਂ ਦਾ ਆਦਰਸ਼ ਸੀ ਅਤੇ **ਇਨਕਲਾਬੀ ਤਬਦੀਲੀ** ਇਸਦਾ ਜ਼ਰੀਆ। ਚੜ੍ਹਦੀ ਉਮਰੇ ਹੀ ਉਹ ਆਪਣੇ ਆਦਰਸ਼ ਵਿੱਚ ਅਜਿਹੇ ਰੰਗੇ ਗਏ ਜੋ ਆਖਰੀ ਦਮ ਤੱਕ ਮਾਂਦ ਨਹੀਂ ਪਿਆ। **ਆਦਰਸ਼ ਦੀ ਇਕਾਗਰਤਾ** ਉਹਨਾਂ ਦੇ ਜੀਵਨ ਦੇ ਹਰ ਇਜ਼ਹਾਰ ਵਿੱਚ ਪ੍ਰਕਾਸ਼ਮਾਨ ਹੋਈ ਦਿਸਦੀ ਹੈ। ਤਬਦੀਲੀ ਦੀ ਇੱਛਾ ਕਰਦੇ ਬਹੁਤੇ ਕਾਮੇ ਮਨੋਰਥ ਦੀ ਇਕਾਗਰਤਾ ਦੇ ਇਸ ਗੁਣ ਤੋਂ ਵਿਰਵੇ ਰਹਿੰਦੇ ਹਨ ਤੇ ਉਹਨਾਂ ਦਾ ਸਾਰੀ ਉਮਰ ਦਾ ਕੰਮ ਵੀ ਸਮੇਂ ਦੀ ਰੇਤ 'ਤੇ ਕੋਈ ਨਿਸ਼ਾਨ ਨਹੀਂ ਛਡਦਾ ਪਰ ਭਾਅ ਜੀ ਗੁਰਸ਼ਰਨ ਦੀ ਆਪਣੀ ਵੱਖਰੀ ਪ੍ਰਾਪਤੀ ਹੈ। ਉਹਨਾਂ ਨੇ ਸਮਾਜਕ ਤਬਦੀਲੀ ਦੀ ਲਹਿਰ 'ਚ ਯੋਗਦਾਨ ਲਈ ਵਿਹਲੇ ਵੇਲੇ, ਵਾਧੂ ਸਮੇਂ, ਛੁੱਟੀ ਜਾਂ ਸੇਵਾ ਮੁਕਤੀ ਦੀ ਉਡੀਕ ਨਹੀਂ ਕੀਤੀ। ਆਪਣੇ ਆਦਰਸ਼ ਨੂੰ ਪਰਿਵਾਰਕ ਜਾਂ ਪੇਸ਼ਾਵਰ ਲੋੜਾਂ ਅਨੁਸਾਰ ਛਾਂਗਣ ਦੀ ਥਾਂ, ਉਨ੍ਹਾਂ ਨੇ ਇਨ੍ਹਾਂ ਨੂੰ ਆਪਣੇ ਆਦਰਸ਼ ਦੇ ਅਨੁਸਾਰ ਢਾਲਿਆ ਅਤੇ ਅਨੁਸਾਰੀ ਬਣਾਇਆ। ਭਾਅ ਜੀ ਦੀ ਜੀਵਨ ਜਾਚ ਦਾ ਇਹ ਅਦਭੁੱਤ ਸੂਤਰ ਹੈ, ਜੋ ਉਨ੍ਹਾਂ ਕਰਮੀਆਂ ਲਈ ਰਾਹ ਦਰਸਾਵਾ ਬਣ ਸਕਦਾ ਹੈ, ਜਿਨ੍ਹਾਂ ਦੀ ਜ਼ਿੰਦਗੀ, ਪਰਿਵਾਰਕ, ਪੇਸ਼ਾਵਰ ਤੇ ਇਨਕਲਾਬੀ ਲੋੜਾਂ ਦੇ ਪਰਸਪਰ ਵਿਰੋਧਾਂ 'ਚ ਫਸੀ ਰਹਿੰਦੀ ਹੈ। ਭਾਅ ਜੀ ਨੇ ਜੇ ਲਿਖਿਆ ਤਾਂ ਪਛਾਣ ਲਈ ਨਹੀਂ, ਜੇ ਖੇਡਿਆ ਤਾਂ ਕਥਾਰਸਿਸ ਲਈ ਨਹੀਂ, ਜੇ ਛਾਪਿਆ ਤਾਂ ਮੁਨਾਫ਼ੇ ਲਈ ਨਹੀਂ। ਇਸ ਦੇ ਬਾਵਜੂਦ ਉਨ੍ਹਾਂ ਦੀ ਪਛਾਣ ਵੀ ਬਣੀ ਤੇ ਉਹ ਥੁੜੇ ਵੀ ਨਹੀਂ ਰਹੇ। ਸਫਰ ਕਰਦਿਆਂ, ਘਰੇ ਬੈਠਿਆਂ, ਗੱਲਾਂ ਕਰਦਿਆਂ, ਨਾਟਕ ਖੇਡਦਿਆਂ, ਸ਼ਾਇਦ ਸੁਪਨਿਆਂ ਵਿੱਚ ਵੀ ਉਨ੍ਹਾਂ ਦੀ ਜ਼ਿੰਦਗੀ ਦਾ ਹਰ ਛਿਣ, ਆਪਣੇ ਆਦਰਸ਼ ਦੀ ਪ੍ਰਾਪਤੀ ਨੂੰ ਸਮਰਪਿਤ ਰਿਹਾ। ਚਿੰਤਨ ਅਤੇ ਅਮਲ ਦੀ ਇਕਮਿਕਤਾ ਦੇ ਧਾਰਨੀ ਭਾਅ ਜੀ ਲਈ ਜ਼ਿੰਦਗੀ ਹਮੇਸ਼ਾਂ ਉਤਸਵ ਵਾਂਗ ਰਹੀ। ਉਹ ਕਦੇ ਢਹਿੰਦੀਆਂ ਕਲਾਂ 'ਚ ਨਹੀਂ ਦਿਸੇ। ਹਮੇਸ਼ਾਂ ਆਦਰਸ਼ਾਂ ਨਾਲ ਨਸ਼ਿਆਏ ਰਹੇ। ਇਸੇ ਲਈ 'ਖੁਸ਼' ਹੋਣ ਵਾਸਤੇ, ਉਨ੍ਹਾਂ ਨੂੰ ਕਦੇ ਸ਼ਰਾਬ ਜਾਂ ਕਿਸੇ ਹੋਰ ਨਸ਼ੇ ਦੇ ਸੇਵਨ ਦੀ ਲੋੜ ਨਹੀਂ ਰਹੀ। ਆਡੰਬਰਾਂ, ਦਿਖਾਵਿਆਂ ਅਤੇ ਪਰੰਪਰਾ ਤੋਂ ਪਾਰ-ਸਾਦਗੀ, ਸੰਜਮ ਵਿੱਚ ਗਲੈਮਰ ਨੂੰ ਦੇਖਣ ਤੇ ਮਾਨਣ ਦੀ ਉਨ੍ਹਾਂ ਨੂੰ ਨਿਵੇਕਲੀ ਜਾਂਚ ਸੀ। ਆਪਣੀਆਂ ਪ੍ਰਕਾਸ਼ਨਾਵਾਂ ਅਤੇ ਨਾਟਕਾਂ ਰਾਹੀਂ ਇਨਕਲਾਬ ਨੂੰ ਨਿੱਜੀ ਪ੍ਰਸਿੱਧੀ ਜਾਂ ਪੈਸੇ ਲਈ ਕੈਸ਼ ਕਰਨ ਦੀ ਥਾਂ ਉਨ੍ਹਾਂ ਨੇ ਲੋਕਾਂ ਮਨਾਂ ਨੂੰ ਕੈਚ ਕਰਨ ਦਾ ਜਰੀਆ ਬਣਾਇਆ। ਅੱਜ ਅਸੀਂ ਇਕ ਪਾਠਕ, ਇਕ ਪ੍ਰਸ਼ੰਸਕ, ਇੱਕ ਦਰਸ਼ਕ ਅਤੇ ਇੱਕ ਉਪਾਸ਼ਕ ਵਜੋਂ ਭਾਅ ਜੀ ਦੇ ਰੂ ਬ ਰੂ ਹਾਂ। ਉਨ੍ਹਾਂ ਦੀਆਂ ਛਾਪੀਆਂ, ਲਿਖੀਆਂ ਕਿਤਾਬਾਂ ਪੜ੍ਹਦਿਆਂ, ਨਾਟਕਾਂ ਨੂੰ ਦੇਖਦਿਆਂ ਅਤੇ ਉਨ੍ਹਾਂ ਨਮਿਤ ਰੱਖੇ ਸਮਾਰੋਹਾਂ ਵਿੱਚ ਸ਼ਾਮਲ ਹੋ ਕੇ, ਸਾਡੇ ਅਜਿਹੇ ਸਾਰੇ ਇਜ਼ਹਾਰ ਅਧੂਰੇ ਅਤੇ ਬਾਂਝ ਰਹਿਣਗੇ ਅਤੇ ਮੰਨਾ ਸਿੰਘ ਦਾ ਮਨ ਉਨ੍ਹਾਂ ਚਿਰ ਸੰਤੁਸ਼ਟ ਨਹੀਂ ਹੋਵੇਗਾ, ਜਿਨ੍ਹਾਂ ਚਿਰ ਉਨ੍ਹਾਂ ਪ੍ਰਤੀ ਸਾਡੀ ਪ੍ਰਸ਼ੰਸਾ, ਸਾਡੀ 'ਸ਼ਰਧਾ' ਸਿਰਫ ਲੇਖ ਲਿਖਣ, ਮੀਟਿੰਗਾਂ, ਸਮਾਰੋਹਾਂ 'ਚ ਸ਼ਾਮਲ ਹੋਣ ਤੋਂ ਅੱਗੇ ਜਾ ਕੇ ਅਮਲ 'ਚ ਰੁਪਾਂਤਰ ਨਹੀਂ ਹੁੰਦੀ।


gondarasa@yahoo.com







ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਬਰਨਾਲਾ -148101
ਈ-ਮੇਲ : gondarasa@yahoo.co.in
ramswarn@gmail.com

ਸਤੰਬਰ-ਅਕਤੂਬਰ ਅੰਕ ਦਾ ਮੁੱਖ ਪੰਨਾ ਆਮ ਪਾਠਕਾਂ ਨੂੰ ਕੀਲਣ ਵਾਲਾ ਨਹੀਂ ਸੀ। ਜਿਸ ਕਰਕੇ ਅੰਕ ਦੀ ਬਾਹਰੀ ਦਿੱਖ ਪਹਿਲੀ ਨਜ਼ਰੇ ਖਿੱਚ ਨਹੀਂ ਸੀ ਪਾਉਂਦੀ। ਆਮ ਕਰਕੇ ਮੁੱਖ ਪੰਨੇ ਦੇ ਚਿੱਤਰ ਸੌਖੇ ਸਮਝ ਆਉਣ ਵਾਲੇ ਨਹੀਂ ਹੁੰਦੇ। ਇਸ ਅੰਕ ਦੀਆਂ ਬਾਕੀ ਰਚਨਾਵਾਂ ਸਰਾਹੁਣਯੋਗ ਸਨ। ਗਾਂਧੀਗਿਰੀ ਵਾਲਾ ਕਾਰਟੂਨ ਪਸੰਦ ਆਇਆ। ਮੈਗਜ਼ੀਨ ਉੱਚ ਪਾਏ ਦਾ ਬਣਨ ਕਰਕੇ ਅਦਾਰਾ ਵਧਾਈ ਦਾ ਪਾਤਰ ਹੈ।

**ਸੁਝਾਅ :**

✲ ਹੋ ਸਕੇ ਤਾਂ ਮੁੱਖ ਪੰਨੇ 'ਤੇ ਨਸ਼ਤਰਾਂ, ਪ੍ਰੇਰਨਾ ਦਾਇਕ ਕਵਿਤਾ/ਗੀਤ, ਮਹਾਨ ਲੇਖਕ, ਬੁੱਧੀਜੀਵੀ, ਵਿਗਿਆਨੀ ਜਾਂ ਇਤਿਹਾਸਕ ਸ਼ਖ਼ਸੀਅਤ ਦੇ ਵੱਡਮੁੱਲੇ ਵਿਚਾਰ ਫੋਟੋ ਸਮੇਤ ਛਾਪਣੇ ਚਾਹੀਦੇ ਹਨ ਤਾਂ ਜੋ ਨਵਾਂਪਣ ਜਾਰੀ ਰਹੇ।

✲ ਤਰਕਸ਼ੀਲ ਲਹਿਰ ਦੇ ਆਗੂਆਂ/ਕਾਮਿਆਂ ਲਈ ਉਨ੍ਹਾਂ ਦੀ ਸਵੈ-ਜੀਵਨੀ ਮੂਲਕ ਇੱਕ ਪੰਨੇ ਦਾ ਕਾਲਮ ਸ਼ੁਰੂ ਕੀਤਾ ਜਾ ਸਕਦਾ ਹੈ। ਜਿਸ ਤੋਂ ਹੋਰ ਮੈਂਬਰ ਪ੍ਰੇਰਨਾ ਲੈ ਸਕਣ।

**ਅਜੀਤ ਪ੍ਰਦੇਸੀ, ਰੋਪੜ**

ਅਸੀਂ ਇਕਾਈ ਭੁੰਗਾ ਦੇ ਮੈਂਬਰ ਹਾਂ। ਬਹੁਤ ਸਮੇਂ ਤੋਂ ਤਰਕਸ਼ੀਲ ਮੈਗਜ਼ੀਨ ਪੜ੍ਹ ਰਹੇ ਹਾਂ। ਮੈਗਜ਼ੀਨ ਦੀ ਉਡੀਕ ਸਾਨੂੰ ਨਵੇਂ ਮਹਿਮਾਨ ਦੀ ਤਰ੍ਹਾਂ ਰਹਿੰਦੀ ਹੈ। ਇਹ ਮੈਗਜ਼ੀਨ ਸਾਡੀ ਜ਼ਿੰਦਗੀ ਦੀ ਜ਼ਰੂਰਤ ਬਣ ਚੁੱਕਾ ਹੈ। ਮੈਗਜ਼ੀਨ ਛਾਪਣ ਵਾਲੇ ਕਾਮਿਆਂ ਦਾ ਤਹਿ ਦਿਲੋਂ ਧੰਨਵਾਦ ਕਰਦੇ ਹਾਂ। ਸਤੰਬਰ-ਅਕਤੂਬਰ 2011 ਦਾ ਤਰਕਸ਼ੀਲ ਅੰਕ ਪੜ੍ਹਿਆ ਤੇ ਹੋਰਾਂ ਨੂੰ ਪੜ੍ਹਾਇਆ। ਇਸ ਅੰਕ ਦਾ ਮੈਟਰ ਬਹੁਤ ਵਧੀਆ ਲੱਗਾ। ਇਸ ਵਿੱਚ 'ਸੰਤ ਜਾਂ ਵਪਾਰੀ', 'ਤਰਕ ਦੇ ਅੰਗ ਸੰਗ' ਬਹੁਤ ਜ਼ਿਆਦਾ ਵਧੀਆ ਸੀ। ਬਹੁਤ ਹੀ ਸਪੱਸ਼ਟ ਅਤੇ ਸਿੱਧੀ-ਸਾਦੀ ਸ਼ਬਦਾਵਲੀ ਸੀ। ਹਰ ਕਿਸੇ ਦੀ ਸਮਝ ਵਿੱਚ ਆਰਾਮ ਨਾਲ ਆ ਸਕਦੀ ਸੀ। ਮੈਗਜ਼ੀਨ ਦਾ ਬਾਹਰੀ ਟਾਈਟਲ ਕੋਈ ਜ਼ਿਆਦਾ ਪ੍ਰਭਾਵਸ਼ਾਲੀ ਨਹੀਂ ਸੀ। 'ਹਵਾ 'ਚ ਲਿਖੇ ਹਰਫ਼' ਵੀ ਕਾਬਲੇ ਤਾਰੀਫ਼ ਸਨ।

**ਸੁਖਵੀਰ, ਮਨਦੀਪ ਕੌਰ, ਅਮਨ, ਅਬੀ, ਮਨਜੋਤ, ਧਰਮਿੰਦਰ, ਸਤਨਾਮ, ਸੰਤੋਖ, ਅੱਲੋਵਾਲ (ਹੁਸ਼ਿਆਰਪੁਰ)**

ਵੈਸੇ ਇਹ ਅੰਕ ਪੇਸ਼ਕਾਰੀ ਪੱਖੋਂ ਸੰਪੂਰਨ ਹੈ। ਰੈਗੂਲਰ ਕਾਲਮ ਹਾਜ਼ਰ ਨੇ। ਟਾਈਪਿੰਗ ਠੀਕ ਹੈ। ਕਾਰਟੂਨ ਬਾਰੇ ਮੇਰੇ ਸੁਝਾਅ 'ਤੇ ਅਮਲ ਕੀਤਾ, ਸ਼ੁਕਰੀਆ। ਮੈਟਰ ਅੱਛਾ ਹੈ।

**ਸੁਝਾਅ :**

✲ ਵਿਦਿਆਰਥੀਆਂ ਵਾਸਤੇ ਕੁਇਜ਼ ਤੇ ਫੋਟੋ ਕੈਪਸ਼ਨ ਮੁਕਾਬਲਾ ਸ਼ੁਰੂ ਕੀਤਾ ਜਾਵੇ।

**ਰਣਦੀਪ ਵਿੱਕੀ, ਸੰਗਤਪੁਰਾ (ਐੱਸ. ਐੱਮ. ਐੱਸ.)**

ਇਸ ਵਾਰ ਦਾ ਅੰਕ ਅਤੇ ਟਾਈਟਲ ਬਹੁਤ ਹੀ ਵਧੀਆ ਲੱਗਿਆ। ਕੋਈ ਵੀ ਊਣਤਾਈ ਨਹੀਂ ਰੜਕੀ। ਇਸ ਬਾਰੇ ਮੈਂ ਚਿੱਠੀ ਬਾਅਦ ਵਿੱਚ ਲਿਖਾਂਗਾ।

**ਅਮਰਦੀਪ ਖਮਾਣੋਂ (ਟੈਲੀਫੋਨ 'ਤੇ)**

## ਤਰਕਸ਼ੀਲ ਦੀ ਪਹਿਚਾਣ

ਪਿਛਲੇ ਸੱਤ ਮਹੀਨਿਆਂ ਦੌਰਾਨ ਰਾਜਸਥਾਨ, ਨਵਾਂ ਸ਼ਹਿਰ, ਚੰਡੀਗੜ੍ਹ, ਲੁਧਿਆਣਾ, ਮੋਗਾ ਅਤੇ ਫਿਰੋਜ਼ਪੁਰ ਜਿਲ੍ਹਿਆਂ ਵਿੱਚ ਲੱਗੇ ਪੁਸਤਕ ਮੇਲਿਆਂ ਅਤੇ ਜਨਤਕ ਸਮਾਗਮਾਂ ਵਿੱਚ ਤਰਕਸ਼ੀਲ ਮੈਗਜ਼ੀਨ ਦੀ ਰਿਕਾਰਡ ਤੋੜ ਵਿੱਕਰੀ ਹੋਈ ਹੈ। ਦਿੱਲੀ ਦੀ ਵਸਨੀਕ ਸੁਧਾ ਨਾਇਕ ਨੇ ਕਿਹਾ ਕਿ ਉਹ ਤਰਕਸ਼ੀਲ ਮੈਗਜ਼ੀਨ ਨੂੰ ਉੱਚ ਕੋਟੀ ਦੇ ਮੈਗਜ਼ੀਨਾਂ ਵਿੱਚ ਸ਼ੁਮਾਰ ਕਰ ਕਰਦੀ ਹੈ ਅਤੇ ਇਹ ਮੈਗਜ਼ੀਨ ਉਸ ਨੂੰ ਬੜੇ ਲੰਮੇ ਸਮੇਂ ਬਾਅਦ ਮਿਲਣਾ ਸ਼ੁਰੂ ਹੋਇਆ ਹੈ। ਪਠਾਨਕੋਟ ਦੇ ਵਸਨੀਕ ਰਾਜਵਿੰਦਰ ਸਿੰਘ ਨੇ ਕਿਹਾ ਕਿ ਤਰਕਸ਼ੀਲ ਮੈਗਜ਼ੀਨ ਵਿੱਚ ਵਿਲੱਖਣ ਜਾਣਕਾਰੀ ਉਪਲਬਧ ਹੁੰਦੀ ਹੈ ਜਦੋਂ ਕਿ ਇਸ ਦਾ ਮੁੱਲ ਚੰਗੇ ਮੈਗਜ਼ੀਨਾਂ ਵਿੱਚ ਸਭ ਤੋਂ ਘੱਟ ਹੈ। ਅਸੀਂ ਆਪਣੇ ਉੱਦਮੀ ਤਰਕਸ਼ੀਲ ਮਿੱਤਰਾਂ ਦੇ ਯਤਨਾਂ ਨਾਲ ਪਿਛਲੇ ਸੱਤ ਮਹੀਨੇ ਵਿੱਚ 11 ਹਜ਼ਾਰ ਮੈਗਜ਼ੀਨ ਲੋਕਾਂ ਦੇ ਹੱਥਾਂ ਤੱਕ ਪਹੁੰਚਾਉਣ 'ਚ ਸਫਲਤਾ ਪਾਈ ਹੈ।

**ਜਗਸੀਰ ਸਿੰਘ, ਫਰੀਦਕੋਟ**

ਪਾਠਕਾਂ/ਮੈਂਬਰਾਂ ਨੂੰ ਮੈਗਜ਼ੀਨ ਦੇ ਹਰੇਕ ਅੰਕ ਬਾਰੇ ਪੜਚੋਲੀਆ ਖ਼ਤ/ਈ-ਮੇਲ/ਐੱਸ.ਐੱਮ.ਐੱਸ. ਭੇਜਣ ਲਈ ਹਰ ਵਾਰ ਦੀ ਤਰ੍ਹਾਂ ਇਸ ਵਾਰ ਵੀ ਆਗਾਹ ਕੀਤਾ ਜਾਂਦਾ ਹੈ।

...ਅਦਾਰਾ



# ਜਗਿਆਸਾ



**ਪ੍ਰੋ. ਯਸ਼ਪਾਲ**

**? ਖਾਦਾਂ ਦੀ ਬੇਲੋੜੀ ਅਤੇ ਅੰਨ੍ਹੇਵਾਹ ਵਰਤੋਂ ਨਾਲ ਜ਼ਮੀਨ ਨੂੰ ਕੀ ਨੁਕਸਾਨ ਹੋ ਸਕਦੇ ਹਨ।**

*ਜੀਤ ਸੰਧੂ, ਗੰਗਾਨਗਰ*

ਖੇਤੀਯੋਗ ਜ਼ਮੀਨ ਵਿੱਚ ਖਾਦਾਂ ਧੜਾਧੜ ਵਰਤੋਂ ਕਰਕੇ ਜ਼ਮੀਨ ਦੀ ਸਿਹਤ ਖਰਾਬ ਹੋ ਰਹੀ ਹੈ ਤੇ ਕਈ ਸੂਬਿਆਂ ਵਿੱਚ 9 ਤੋਂ ਲੈ ਕੇ 57 ਫ਼ੀਸਦੀ ਤੱਕ ਐਨ.ਪੀ.ਕੇ. ਜ਼ਿੰਕ, ਸਲਫਰ ਤੇ ਲੋਹੇ ਦੇ ਤੱਤਾਂ ਦੀ ਘਾਟ ਦਾ ਪਤਾ ਲੱਗਾ ਹੈ। ਪੰਜਾਬ ਤੇ ਹੋਰ ਸੂਬਿਆਂ ਨੂੰ ਰਾਹਤ ਦੇਣ ਲਈ ਕੇਂਦਰ ਨੇ ਸੱਤ ਹੋਰ ਸੂਬਿਆਂ ਵਿੱਚ ਖੇਤੀ ਹੇਠ ਰਕਬਾ ਵਧਾਉਣ ਦੀਆਂ ਯੋਜਨਾਵਾਂ ਸ਼ੁਰੂ ਕੀਤੀਆਂ ਹਨ।

ਦੇਸ਼ ਦੀਆਂ ਵੱਖ-ਵੱਖ ਪ੍ਰਯੋਗਸ਼ਾਲਾਵਾਂ ਦੇ ਅੰਕੜਿਆਂ ਮੁਤਾਬਕ ਕਿਸਾਨਾਂ ਵੱਲੋਂ ਵੱਧ ਝਾੜ ਲੈਣ ਲਈ ਰਸਾਇਣਕ ਖਾਦਾਂ ਦੀ ਜ਼ਿਆਦਾ ਵਰਤੋਂ ਕਰਨ ਕਰਕੇ ਜ਼ਮੀਨ ਬੰਜਰ ਹੋਣ ਦਾ ਖ਼ਤਰਾ ਹੈ। ਮਿਲੀ ਜਾਣਕਾਰੀ ਅਨੁਸਾਰ ਐੱਨ.ਪੀ.ਕੇ. ਦੇ ਤੱਤਾਂ ਦੀ 9 ਤੋਂ ਲੈ ਕੇ 51 ਤੇ 57 ਫ਼ੀਸਦੀ ਘਾਟ ਸਾਹਮਣੇ ਆਈ ਹੈ। ਇਸ ਤੋਂ ਇਲਾਵਾ ਜ਼ਿੰਕ ਦੀ 49 ਫ਼ੀਸਦੀ, ਸਲਫ਼ਰ ਦੀ 41 ਫ਼ੀਸਦੀ, ਬੋਰੋਨ ਦੀ 33 ਫ਼ੀਸਦੀ ਤੇ ਲੋਹੇ ਦੇ ਤੱਤਾਂ ਦੀ 12 ਫ਼ੀਸਦੀ ਘਾਟ ਦਾ ਪਤਾ ਲੱਗਾ ਹੈ। ਇਸ ਘਾਟ ਨੂੰ ਦੂਰ ਕਰਨ ਲਈ ਖੇਤੀ ਮਾਹਿਰਾਂ ਨੇ ਸੂਬਾ ਸਰਕਾਰਾਂ ਤੇ ਕਿਸਾਨਾਂ ਨੂੰ ਸੁਝਾਅ ਦਿੱਤਾ ਹੈ ਕਿ ਰਸਾਇਣਿਕ ਖਾਦਾਂ ਦੇ ਨਾਲ-ਨਾਲ ਹਰੀਆਂ ਖਾਦਾਂ, ਰੂੜੀ ਤੇ ਜੈਵਿਕ ਖਾਦਾਂ ਦੀ ਵਰਤੋਂ ਕੀਤੀ ਜਾਵੇ। ਕੇਂਦਰ ਸਰਕਾਰ ਨੇ ਖੇਤੀ ਦੀ ਸਿਹਤ ਨੂੰ ਬਣਾਈ ਰੱਖਣ ਲਈ ਜੈਵਿਕ ਖਾਦਾਂ ਦੇ ਉਤਪਾਦਨ ਲਈ ਸਬਸਿਡੀ ਦੇ ਆਧਾਰ 'ਤੇ ਸਹਾਇਤਾ ਦੇਣ ਲਈ ਸਕੀਮਾਂ ਸ਼ੁਰੂ ਕੀਤੀਆਂ ਹਨ।

ਕੇਂਦਰ ਸਰਕਾਰ ਨੇ ਵਾਹੀਯੋਗ ਜ਼ਮੀਨ ਦੀ ਹਾਲਤ ਨੂੰ ਹੋਰ ਵਿਗੜਨ ਤੋਂ ਬਚਾਉਣ ਲਈ ਮਿੱਟੀ ਦੀ ਪਰਖ ਲਈ ਪ੍ਰਯੋਗਸ਼ਾਲਾਵਾਂ ਖੋਲਣੀਆਂ ਸ਼ੁਰੂ ਕੀਤੀਆਂ ਹਨ। ਇਸ ਦੇ ਨਾਲ ਹੀ ਦੇਸ਼ ਦੇ ਉੱਤਰੀ ਸੂਬਿਆਂ ਤੋਂ ਜ਼ਿਆਦਾ ਬੋਝ ਘਟਾਉਣ ਲਈ ਸੱਤ ਹੋਰ ਸੂਬਿਆਂ ਨੂੰ ਖੇਤੀ ਤਹਿਤ ਲਿਆਂਦਾ ਗਿਆ ਹੈ। ਇਹਨਾਂ ਵਿੱਚ ਅਸਾਮ, ਬਿਹਾਰ, ਛੱਤੀਸਗੜ੍ਹ, ਝਾਰਖੰਡ, ਉੜੀਸਾ, ਉੱਤਰ ਪ੍ਰਦੇਸ਼ (ਪੂਰਬੀ), ਪੱਛਮੀ ਬੰਗਾਲ ਸ਼ਾਮਿਲ ਹਨ। ਇਸ ਮੰਤਵ ਲਈ ਕੇਂਦਰ ਸਰਕਾਰ ਕੌਮੀ ਖੇਤੀਬਾੜੀ ਵਿਕਾਸ ਯੋਜਨਾ ਤਹਿਤ ਚਾਲੂ ਸਾਲ 'ਚ ਇਹਨਾਂ ਸੂਬਿਆਂ ਨੂੰ 435 ਕਰੋੜ ਦੀ ਸਹਾਇਤਾ ਦੇ ਰਹੀ ਹੈ ਤੇ ਅਗਲੇ ਸਾਲ ਚਾਰ ਕਰੋੜ ਦੀ ਹੋਰ ਸਹਾਇਤਾ ਦਿੱਲੀ ਜਾਵੇਗੀ।

ਦੇਸ਼ ਭਰ ਵਿੱਚ ਝੋਨੇ ਦੀਆਂ 260 ਕਿਸਮਾਂ ਦੀ ਖੇਤੀ ਕੀਤੀ ਜਾਂਦੀ ਹੈ ਤੇ ਇਹਨਾਂ ਕਿਸਮਾਂ ਵਿੱਚ ਸੁਧਾਰ ਦਾ ਕੰਮ ਜਾਰੀ ਹੈ। ਕੇਂਦਰੀ ਖੇਤੀਬਾੜੀ ਸ਼ਰਦ ਪੁਆਰ ਨੇ ਇੱਕ ਸਵਾਲ ਦੇ ਜਵਾਬ ਵਿੱਚ ਦੱਸਿਆ ਕਿ ਝੋਨੇ ਦਾ ਝਾੜ ਵਧਾਉਣ ਲਈ ਵੱਖ-ਵੱਖ ਯੂਨੀਵਰਸਿਟੀਆਂ ਤੇ ਖੋਜ ਕੇਂਦਰਾਂ ਦੇ ਵਿਗਿਆਨੀ ਖੋਜ ਕਰ ਰਹੇ ਹਨ। ਉਹਨਾਂ ਕਿਹਾ ਕਿ ਅਜਿਹੀ ਕਿਸਮ ਵਿਕਸਿਤ ਕੀਤੀ ਜਾ ਰਹੀ ਹੈ ਜਿਸ ਦੇ ਉਤਪਾਦਨ ਵਿੱਚ ਪਾਣੀ ਤੇ ਖਾਦਾਂ ਦੀ ਘੱਟ ਲੋੜ ਪਵੇ।

**? ਕੀ ਸਾਬਣ ਦੀ ਵਰਤੋਂ ਦੇ ਨੁਕਸਾਨ ਵੀ ਹਨ।**

*ਕੁਲਦੀਪ, ਸਿਰਸਾ*

ਸਾਰੇ ਸਾਬਣ ਦੇ ਗੁਣ ਇੱਕੋ ਜਿਹੇ ਨਹੀਂ ਹੁੰਦੇ। ਇਹਨਾਂ ਸਾਰਿਆਂ ਵਿੱਚ ਵੱਖਰੇ-ਵੱਖਰੇ ਰਸਾਇਣ ਵਰਤੇ ਜਾਂਦੇ ਹਨ। ਇਹਨਾਂ ਦੀ ਨਿਰਮਾਣ ਵਿਧੀ ਵਿੱਚ ਫਰਕ ਹੁੰਦਾ ਹੈ। ਕਿਸੇ ਵਿੱਚ ਕਾਸਟਿਕ ਸੋਡਾ ਵਧ ਅਤੇ ਕਿਸੇ ਵਿੱਚ ਸੁਗੰਧ ਜਾਂ ਝੱਗ ਦੇਣ ਵਾਲਾ ਪਦਾਰਥ ਦੀ ਮਾਤਰਾ ਘੱਟ ਮੌਜੂਦ ਹੁੰਦੀ ਹੈ, ਜਿਸ ਦਾ ਸਿੱਧਾ ਅਸਰ ਚਮੜੀ 'ਤੇ ਹੋ ਸਕਦਾ ਹੈ। ਸਾਬਣ ਨੂੰ ਕਦੀ ਸਿੱਧਿਆਂ ਚਮੜੀ 'ਤੇ ਨਾ ਲਗਾਓ। ਪਹਿਲਾਂ ਹੱਥ 'ਤੇ ਲਗਾ ਕੇ ਝੱਗ ਬਣਾਓ ਅਤੇ ਫਿਰ ਉਸ ਨੂੰ ਚਮੜੀ 'ਤੇ ਲਗਾਓ। ਝੱਗ ਨੂੰ ਹਲਕੇ ਹੱਥਾਂ ਨਾਲ ਚਿਹਰੇ 'ਤੇ ਘੁਮਾਓ। ਪਾਣੀ ਨਾਲ ਧੋਵੋ ਅਤੇ ਚਮੜੀ ਸੁਕਾਉਂਦੇ ਸਮੇਂ ਕੱਪੜੇ ਨਾਲ ਰਗੜੋ ਨਹੀ ਬਲਕਿ ਥਪਥਪਾ ਕੇ ਸੁਕਾਓ। ਇੱਕ ਸਾਬਣ ਲੰਮੇ ਸਮੇਂ ਤੱਕ ਨਾ ਵਰਤੋ, ਇਹ ਚਮੜੀ ਲਈ ਨੁਕਸਾਨਦਾਇਕ ਸਾਬਤ ਹੋ ਸਕਦਾ ਹੈ। ਸਭ ਦੀ ਚਮੜੀ ਵੱਖ-ਵੱਖ ਤਰ੍ਹਾਂ ਦੀ ਹੁੰਦੀ ਹੈ। ਹਰੇਕ ਲਈ ਇੱਕੋ ਜਿਹਾ ਸਾਬਣ ਠੀਕ ਨਹੀਂ ਹੋ ਸਕਦਾ। ਰਾਤ ਨੂੰ ਸੌਣ ਤੋਂ ਪਹਿਲਾਂ ਆਪਣੇ ਚਿਹਰੇ ਦੀ ਸਫ਼ਾਈ ਕਰਕੇ ਸੌਂਵੋ।

ਇਸ ਕਾਲਮ 'ਚ ਸ਼ਿਰਕਤ ਕਰਨ ਲਈ ਤੁਸੀਂ ਵੀ ਸਾਨੂੰ ਆਪਣਾ ਕੋਈ ਸਵਾਲ ਭੇਜ ਕੇ ਸ਼ੰਕਾ ਨਵਿਰਤ ਕਰ ਸਕਦੇ ਹੋ। ਕੋਈ ਸ਼ੰਕਾ ਤੇ ਹੋਰ ਮੈਟਰ ਭੇਜਣ ਲਈ ਈ-ਮੇਲ ਪਤਾ : ramswarn@gmail.com, gondarasa@yahoo.com

## ਖੋਜ ਖ਼ਬਰ... ਸੁੰਗੜ ਰਿਹਾ ਹੈ ਮਨੁੱਖੀ ਦਿਮਾਗ !

### ਕਮਜ਼ੋਰ ਨਜ਼ਰ ਵਾਲਿਆਂ ਲਈ 6 ਭਾਸ਼ਾਵਾਂ 'ਚ ਸਾਫ਼ਟਵੇਅਰ ਜਾਰੀ

ਸਰਕਾਰ ਨੇ 6 ਭਾਰਤੀ ਭਾਸ਼ਾਵਾਂ ਵਿੱਚ ਟੈਕਸਟ-ਟੂ-ਸਪੀਚ (ਟੀ.ਟੀ.ਐੱਸ) ਸਾਫ਼ਟਵੇਅਰ ਲਾਂਚ ਕੀਤਾ ਹੈ, ਜਿਸ ਦੀ ਮਦਦ ਨਾਲ ਦੇਸ਼ ਵਿੱਚ ਸਵਾ ਕਰੋੜ ਤੋਂ ਵੱਧ ਅਜਿਹੇ ਲੋਕ ਸੂਚਨਾ ਟੈਕਨਾਲੋਜੀ ਦਾ ਲਾਭ ਲੈ ਸਕਣਗੇ, ਜਿੰਨ੍ਹਾਂ ਨੂੰ ਘੱਟ ਦਿਖਾਈ ਦਿੰਦਾ ਹੈ। ਇਸ ਸਾਫ਼ਟਵੇਅਰ ਦੀ ਮਦਦ ਨਾਲ ਇੱਕ ਵਿਅਕਤੀ ਕੰਪਿਊਟਰ 'ਤੇ ਜੋ ਸ਼ਬਦ ਟਾਈਪ ਕਰੇਗਾ, ਉਸ ਨੂੰ ਉਹ ਸੁਣ ਸਕਦਾ ਹੈ।

ਇਸ ਨਾਲ ਉਪਯੋਗਕਰਤਾ ਨੂੰ ਸਕ੍ਰੀਨ ਦਾ ਲੇਆਉਟ ਸਮਝਣ ਵਿੱਚ ਮਦਦ ਮਿਲੇਗੀ। ਪਹਿਲਾਂ ਟੀ.ਟੀ.ਐੱਸ ਟੈਕਨਾਲੋਜੀ ਹਿੰਦੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ ਮੁਹੱਈਆ ਸੀ ਪਰ ਹੁਣ ਇਸ ਨੂੰ ਮਰਾਠੀ, ਬੰਗਲਾ, ਤੇਲਗੂ, ਤਾਮਿਲ ਅਤੇ ਮਲਿਆਲਮ ਭਾਸ਼ਾਵਾਂ ਵਿੱਚ ਮੁਹੱਈਆ ਕਰਵਾਇਆ ਗਿਆ ਹੈ।

ਇਹ ਟੀ.ਡੀ.ਆਈ.ਐੱਲ ਅਤੇ ਉਸ ਦੀ ਟੀਮ ਦੀ ਇੱਕ ਇਤਿਹਾਸਕ ਪ੍ਰਾਪਤੀ ਹੈ। ਇਸ ਨਾਲ ਦੇਸ਼ ਵਿੱਚ ਅਜਿਹੇ 1.25 ਕਰੋੜ ਤੋਂ ਵੱਧ ਲੋਕਾਂ ਤੱਕ ਸੂਚਨਾਂ ਟੈਕਨਾਲੋਜੀ ਦੀ ਪਹੁੰਚ ਸੁਨਿਸ਼ਚਿਤ ਹੋਵੇਗੀ ਜਿੰਨ੍ਹਾਂ ਨੂੰ ਬਹੁਤ ਘੱਟ ਦਿਖਾਈ ਦਿੰਦਾ ਹੈ।

### ਸੁੰਗੜ ਰਿਹਾ ਹੈ ਮਨੁੱਖੀ ਦਿਮਾਗ਼ !

ਸਾਇੰਸਦਾਨਾਂ ਨੇ ਪਾਇਆ ਹੈ ਕਿ ਮਨੁੱਖੀ ਦਿਮਾਗ਼ ਬੀਤੇ 20 ਹਜ਼ਾਰ ਸਾਲਾਂ ਦੌਰਾਨ ਲਗਾਤਾਰ ਸੁੰਗੜ ਰਿਹਾ ਹੈ ਅਤੇ ਇਸ ਦਾ ਅਸਰ ਮਨੁੱਖ ਦੇ ਦਿਮਾਗ਼ ਦੀ ਤੇਜ਼ੀ ਉੱਤੇ ਵੀ ਪੈ ਰਿਹਾ ਹੈ। ਇਹ ਗੱਲ ਇੱਕ ਅਧਿਐਨ ਤੋਂ ਸਾਹਮਣੇ ਆਈ ਹੈ।

ਅਧਿਐਨ ਮੁਤਾਬਕ ਇਸ ਤੋਂ ਪਹਿਲਾਂ ਕਰੀਬ 20 ਲੱਖ ਸਾਲਾਂ ਦੌਰਾਨ ਮਨੁੱਖੀ ਦਿਮਾਗ਼ ਦਾ ਵਿਕਾਸ ਹੋਇਆ ਅਤੇ ਇਸ ਦਾ ਆਕਾਰ ਤੇਜੀ ਨਾਲ ਵਧਿਆ। ਉਸ ਤੋਂ ਬਾਅਦ ਬੀਤੇ 20 ਹਜ਼ਾਰ ਸਾਲਾਂ ਤੋਂ ਇਹ ਸੁੰਗੜ ਰਿਹਾ ਹੈ ਅਤੇ ਅਜਿਹਾ ਸਾਰੇ ਸੰਸਾਰ ਵਿੱਚ ਦੋਵੇ ਲਿੰਗਾਂ (ਮਰਦ ਅਤੇ ਔਰਤਾਂ) ਵਿੱਚ ਅਤੇ ਸਾਰੀਆਂ ਨਸਲਾਂ ਵਿੱਚ ਹੋ ਰਿਹਾ ਹੈ।

'ਡਿਸਕਵਰੀ' ਰਸਾਲੇ ਵਿੱਚ ਛਪੀ ਇਸ ਰਿਪੋਰਟ ਦੇ ਹਵਾਲੇ ਨਾਲ ਅਖਬਾਰ 'ਡੇਲੀ ਮੇਲ' ਨੇ ਲਿਖਿਆ ਹੈ, "ਬੀਤੇ 20 ਸਾਲਾਂ ਦੌਰਾਨ ਮਨੁੱਖੀ ਮਰਦਾਂ ਦੇ ਦਿਮਾਗ ਦਾ ਔਸਤ ਅਕਾਰ ਕਰੀਬ 1500 ਕਿਊਬਿਕ ਸੈਂਟੀਮੀਟਰ ਤੋਂ 1350 ਕਿਊਬਿਕ ਸੈਂਟੀਮੀਟਰ ਘਟਿਆ ਹੈ। ਇਸ ਤਰ੍ਹਾਂ ਮਨੁੱਖੀ ਦਿਮਾਗ ਦਾ ਆਕਾਰ ਕਰੀਬ ਇੱਕ ਟੈਨਿਸ ਬਾਲ ਜਿੰਨਾ ਘਟ ਗਿਆ ਹੈ। ਔਰਤਾਂ ਦਾ ਦਿਮਾਗ ਵੀ ਤਕਰੀਬਨ ਇਸੇ ਅਨੁਪਾਤ ਵਿੱਚ ਸੁੰਗੜਿਆ ਹੈ।' ਮੈਕਾਲਿਫ ਨੇ ਇਸ ਵਿੱਚ ਮਾਨਵ ਵਿਗਿਆਨੀ ਡਾ. ਜੌਹਨ ਹਾਕਸ ਦੀ ਟਿੱਪਣੀ ਵੀ ਸ਼ਾਮਿਲ ਕੀਤੀ ਹੈ, ਜੋ ਵਿਸਕਾਨਸਿਨ ਯੂਨੀਵਰਸਿਟੀ ਨਾਲ ਸੰਬੰਧਤ ਹਨ। ਉਹਨਾਂ ਕਿਹਾ ਕਿ ਮਨੁੱਖੀ ਦਿਮਾਗ ਦਾ ਆਕਾਰ ਘਟਣ ਨਾਲ ਇਹ ਲਾਜ਼ਮੀ ਨਹੀਂ ਹੈ ਕਿ ਉਸ ਦੀ ਅਕਲ ਵੀ ਘਟ ਰਹੀ ਹੈ। ਕੁਝ ਹੋਰ ਵਿਗਿਆਨੀ ਵੀ ਇਹ ਮੰਨਦੇ ਹਨ ਕਿ ਮਨੁੱਖੀ ਦਿਮਾਗ ਦਾ ਆਕਾਰ ਤਾਂ ਜ਼ਰੂਰ ਘਟਿਆ ਹੈ ਪਰ ਇਹ ਜ਼ਰੂਰੀ ਨਹੀਂ ਕਿ ਉਸ ਦੀ ਅਕਲ ਵੀ ਘਟੀ ਹੋਵੇ ਪਰ ਕੁਝ ਹੋਰਾਂ ਦਾ ਕਹਿਣਾ ਹੈ ਕਿ ਮਨੁੱਖ ਪਹਿਲਾਂ ਨਾਲੋਂ ਜ਼ਿਆਦਾ ਮੂਰਖ ਹੁੰਦਾ ਜਾ ਰਿਹਾ ਹੈ।

ਮਨੁੱਖੀ ਦਿਮਾਗ ਦੇ ਸੁੰਗੜਨ ਸੰਬੰਧੀ ਵੀ ਕਈ ਸਿਧਾਂਤ ਸਾਹਮਣੇ ਆ ਰਹੇ ਹਨ। ਇੱਕ ਦਾ ਕਹਿਣਾ ਹੈ ਕਿ ਪੱਥਰ ਯੁੱਗ ਦੌਰਾਨ ਮਨੁੱਖ ਸੀ ਕਿਉਂਕਿ ਉਸ ਨੂੰ ਉਦੋਂ ਸਰਦੀ-ਗਰਮੀ ਵਰਗੇ ਔਖੇ ਹਾਲਾਤ ਦਾ ਵੱਧ ਸਾਹਮਣਾ ਕਰਨਾ ਪੈਂਦਾ ਸੀ। ਇੱਕ ਹੋਰ ਸਿਧਾਂਤ ਦਾ ਕਹਿਣਾ ਸੀ ਕਿ ਪੱਥਰ ਯੁੱਗ ਵਿੱਚ ਮਨੁੱਖ ਪਹਿਲਾਂ ਕੱਚਾ ਮਾਸ ਖਾਂਦਾ ਸੀ ਤੇ ਫੇਰ ਭੁੰਨ ਜਾਂ ਪਕਾ ਕੇ ਖਾਣ ਲੱਗਿਆ ਪਰ ਤਾਂ ਵੀ ਉਸ ਭੋਜਨ ਨੂੰ ਚਬਾਉਣ ਲਈ ਕਾਫ਼ੀ ਜ਼ੋਰ ਲੱਗਦਾ ਸੀ ਜਦੋਂ ਕਿ ਹੁਣ ਉਸ ਦਾ ਖਾਣਾ ਬਹੁਤ ਨਰਮ ਹੋ ਗਿਆ ਹੈ ਤੇ ਇਸ ਕਾਰਣ ਮਨੁੱਖੀ ਦਿਮਾਗ ਨੇ ਵਧਣਾ ਵੀ ਬੰਦ ਕਰ ਦਿੱਤਾ ਹੈ।

### ਮੋਤੀਏ ਦੀ ਸੰਭਾਵਨਾ ਤੋਂ ਛੁਟਕਾਰਾ !

ਵਿਗਿਆਨਕਾਂ ਨੇ ਇੱਕ ਹੋਰ ਖੋਜ ਕਰਦਿਆਂ ਇਹ ਸਪੱਸ਼ਟ ਕੀਤਾ ਹੈ ਕਿ ਹਰੀਆਂ ਸਬਜ਼ੀਆਂ ਅਤੇ ਪੱਤੇਦਾਰ ਸਬਜ਼ੀਆਂ ਦੀ ਵਰਤੋਂ ਵਧਦੀ ਉਮਰ ਵਿੱਚ ਮੋਤੀਆ ਹੋਣ ਦੀ ਸੰਭਾਵਨਾ ਨੂੰ ਘੱਟ ਕਰਦੀ ਹੈ। ਮਨੁੱਖ ਦੀਆਂ ਅੱਖਾਂ ਦੇ ਸੈੱਲਾਂ ਨੂੰ ਜਦੋਂ ਲਿਊਟਨ ਅਤੇ ਜੈਕਸਾਥਿਨ ਐਂਟੀਆਕਸੀਡੈਂਟ ਮਿਲਣ ਤਾਂ ਉਹਨਾਂ ਵਿੱਚ ਅਲਟਰਾਵਾਇਲਟ ਕਿਰਨਾਂ ਨਾਲ ਹੋਣ ਵਾਲੇ ਨੁਕਸਾਨ ਨੂੰ ਘੱਟ ਪਾਇਆ ਗਿਆ। ਸੂਰਜ ਦੀਆਂ ਇਹ ਕਿਰਨਾਂ ਅੱਖਾਂ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ ਅਤੇ ਇਹਨਾਂ ਦੇ ਕਾਰਨ ਹੀ ਮੋਤੀਏ ਦੀ ਸੰਭਾਵਨਾ ਹੁੰਦੀ ਹੈ।

***





## ਦਿਨ ਇੱਕ ਹੀ ਸਮੇਂ ਕਿਉਂ ਨਹੀਂ ਚੜ੍ਹਦਾ?

ਪ੍ਰੋ. ਜੇ. ਕੇ. ਹਰਨੇਕ ਸਿੰਘ

ਪਿਆਰੇ ਬੱਚਿਓ, ਤੁਹਾਡੇ ਵਿੱਚੋਂ ਬਹੁਤ ਸਾਰਿਆਂ ਨੇ ਇਹ ਗੱਲ ਜ਼ਰੂਰ ਪੜ੍ਹੀ ਜਾਂ ਸੁਣੀ ਹੋਵੇਗੀ ਕਿ ਜਦੋਂ ਸਾਡੇ ਦੇਸ਼ ਵਿੱਚ ਸਵੇਰ ਹੁੰਦੀ ਹੈ ਤਾਂ ਉਸ ਸਮੇਂ ਅਮਰੀਕਾ ਵਿੱਚ ਰਾਤ ਹੁੰਦੀ ਹੈ, ਪਰ ਇਹ ਗੱਲ ਤੁਸੀਂ ਸ਼ਾਇਦ ਪਹਿਲੀ ਵਾਰ ਹੀ ਪੜ੍ਹ-ਸੁਣ ਰਹੇ ਹੋ ਕਿ ਸਾਡੇ ਆਪਣੇ ਮੁਲਕ ਭਾਰਤ ਵਿੱਚ ਜਦੋਂ ਅਰੁਣਾਂਚਲ ਪ੍ਰਦੇਸ਼ ਵਿੱਚ ਦਿਨ ਚੜ੍ਹ ਰਿਹਾ ਹੁੰਦਾ ਹੈ ਤਾਂ ਉਸ ਸਮੇਂ ਰਣ-ਕੱਛ ਵਿੱਚ ਅਜੇ ਰਾਤ ਦਾ ਆਖਰੀ ਪਹਿਰ ਚੱਲ ਰਿਹਾ ਹੁੰਦਾ ਹੈ। ਹੈ ਨਾ ਬੜੀ ਅਜੀਬ ਗੱਲ!

ਖ਼ੈਰ ਬੱਚਿਓ, ਵਿਗਿਆਨਕ ਦ੍ਰਿਸ਼ਟੀਕੋਣ ਤੋਂ ਇਸ ਵਚਿੱਤਰ ਵਰਤਾਰੇ ਦਾ ਮੂਲ ਕਾਰਨ ਸਾਡੇ ਦੇਸ਼ ਦਾ ਵਿਸ਼ਾਲ ਧਰਾਤਲ ਹੈ। ਖੇਤਰਫ਼ਲ ਦੇ ਲਿਹਾਜ਼ ਨਾਲ ਸਾਡੇ ਦੇਸ਼ ਦਾ ਸੰਸਾਰ ਵਿੱਚ ਸੱਤਵਾਂ ਸਥਾਨ ਹੈ। ਭਾਰਤ ਦੀ ਉੱਤਰ ਵਿੱਚ ਕਸ਼ਮੀਰ ਤੋਂ ਲੈ ਕੇ ਦੱਖਣ ਵਿੱਚ ਕੰਨਿਆ ਕੁਮਾਰੀ ਤੱਕ ਲੰਬਾਈ 3214 ਕਿਲੋਮੀਟਰ ਅਤੇ ਪੂਰਬ ਵਿੱਚ ਅਰੁਣਾਚਲ ਪ੍ਰਦੇਸ਼ ਤੋਂ ਲੈ ਕੇ ਪੱਛਮੀ ਸੀਮਾ-ਬਿੰਦੂ ਰਣ-ਕੱਛ ਤਕ ਚੌੜਾਈ 2933 ਕਿਲੋਮੀਟਰ ਹੈ। ਕਰਕ ਰੇਖਾ ਸਾਡੇ ਦੇਸ਼ ਦੇ ਬਿਲਕੁਲ ਮੱਧ-ਵਿਚਕਾਰ ਦੀ ਲੰਘਦੀ ਹੈ।

ਭੂਗੋਲਿਕ ਸਥਿੱਤੀ ਦੇ ਲਿਹਾਜ਼ ਨਾਲ ਸਾਡੇ ਦੇਸ਼ ਦਾ ਵਿਸਥਾਰ ਪੂਰਬੀ ਦੇਸ਼ਾਂਤਰਾ 680 7'33" ਤੋਂ ਲੈ ਕੇ 970 24'47" ਵਿਚਕਾਰ ਅਤੇ ਉੱਤਰੀ ਅਕਸ਼ਾਂਸ਼ਾਂ ਦੇ 80 4'16" ਤੋਂ ਲੈ ਕੇ 370 17'53" ਵਿਚਕਾਰ ਤੱਕ ਫੈਲਿਆ ਹੋਇਆ ਹੈ। ਦੇਸ਼ਾਂਤਰ ਰੇਖਾਵਾਂ ਦੇ ਵਿਚਕਾਰ ਦੀ ਆਪਸੀ ਦੂਰੀ ਨੂੰ 'ਡਿਗਰੀ' ਕਿਹਾ ਜਾਂਦਾ ਹੈ। ਭਾਰਤ ਦਾ ਅਕਸ਼ਾਂਸ਼ੀ ਅਤੇ ਦੇਸ਼ਾਂਤਰੀ ਵਿਸਥਾਰ ਤਕਰੀਬਨ ਇਕਸਮਾਨ ਔਸਤਨ 30 ਡਿਗਰੀ ਹੈ। ਸਮੇਂ ਦੇ ਪੈਮਾਨੇ ਮੁਤਾਬਕ ਇੱਕ ਡਿਗਰੀ 4 ਮਿੰਟ ਦੇ ਬਰਾਬਰ ਮੰਨੀ ਗਈ ਹੈ।

ਇਸ ਗਿਣਤੀ-ਮਿਣਤੀ ਮੁਤਾਬਕ ਪੂਰਬ ਵਿੱਚ ਸਥਿੱਤ ਅਰੁਣਾਂਚਲ ਪ੍ਰਦੇਸ਼ ਅਤੇ ਪੱਛਮ ਵਿੱਚ ਸਥਿੱਤ ਰਣ-ਕੱਛ ਵਿਚਕਾਰ ਸਥਾਨਕ ਸਮੇਂ ਦਾ 30 ਡਿਗਰੀ ਗੁਣਾ 4=120 ਮਿੰਟ ਅਰਥਾਤ ਦੋ ਘੰਟੇ ਦਾ ਅੰਤਰ ਹੈ। ਬਸ ਇਹੀ ਕਾਰਨ ਹੈ ਕਿ ਜਦੋਂ ਅਰੁਣਾਂਚਲ ਪ੍ਰਦੇਸ਼ ਵਿੱਚ ਦਿਨ ਚੜ੍ਹ ਰਿਹਾ ਹੁੰਦਾ ਹੈ ਤਾਂ ਉਸ ਸਮੇਂ ਰਣ-ਕੱਛ ਵਿੱਚ ਅਜੇ ਰਾਤ ਦਾ ਆਖਰੀ ਪਹਿਰ ਚੱਲ ਰਿਹਾ ਹੁੰਦਾ ਹੈ।

ਇਸ ਲਈ ਪੂਰੇ ਭਾਰਤ ਵਿੱਚ ਸਿਰਫ਼ ਇੱਕ ਹੀ ਸਮੇਂ 'ਤੇ ਸਵੇਰ ਨਹੀਂ ਹੁੰਦੀ, ਬਲਕਿ ਵੱਖ-ਵੱਖ ਖੇਤਰਾਂ ਵਿੱਚ ਸੂਰਜ ਵੱਖ-ਵੱਖ ਸਮਿਆਂ 'ਤੇ ਵਿਖਾਈ ਦਿੰਦਾ ਹੈ। ਫ਼ਲਸਰੂਪ, ਮੁਸਲਿਮ ਮੱਤ ਦੇ ਅਨੁਯਾਈ ਆਪਣੀ ਪੰਜ ਵਕਤ ਦੀ ਨਮਾਜ਼ ਸਥਾਨਕ ਸਮੇਂ ਮੁਤਾਬਕ ਬਿਲਕੁਲ ਸਹੀ ਸਮੇਂ 'ਤੇ ਅਦਾ ਕਰਨ ਲਈ ਆਦ-ਕਾਲ ਤੋਂ ਹੀ ਇਸ ਵਿਗਿਆਨਕ ਸੂਤਰ ਦੀ ਵਰਤੋਂ ਕਰਦੇ ਆ ਰਹੇ ਹਨ।

ਖ਼ੈਰ! ਤੁਸੀਂ ਵੀ, ਭਾਰਤ ਦੇ ਜਿਸ ਵੀ ਖਿੱਤੇ ਵਿੱਚ ਰਹਿ ਰਹੇ ਹੋ, ਇਸ ਵਿਗਿਆਨਕ ਸੂਤਰ ਅਤੇ ਹਿੰਦੁਸਤਾਨ ਦੇ ਰਾਜਨੀਤਿਕ ਮਾਨ-ਚਿੱਤਰ ਦਾ ਪ੍ਰਯੋਗ ਕਰਕੇ ਆਪੋ-ਆਪਣੇ ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਦੇ ਸਥਾਨਕ ਸਮੇਂ ਅਨੁਸਾਰ ਸਵੇਰ ਹੋਣ ਦੇ ਬਿਲਕੁਲ ਸਹੀ ਸਮੇਂ ਦਾ ਪਤਾ ਕਰ ਸਕਦੇ ਹੋ।

**ਬਾਲ ਲੇਖਕਾਂ ਲਈ ਸੁਨੇਹਾ**

ਬਾਲ ਲੇਖਕਾਂ ਨੂੰ ਸੱਦਾ ਦਿੱਤਾ ਜਾਂਦਾ ਹੈ ਕਿ ਉਹ ਇਸ ਕਾਲਮ ਰਾਹੀਂ ਗਿਆਨ-ਵਿਗਿਆਨ ਬਾਰੇ ਜਾਣਕਾਰੀ ਭਰਪੂਰ ਲੇਖ ਭੇਜ ਕੇ ਆਪਣੀ ਹਾਜ਼ਰੀ ਯਕੀਨੀ ਬਣਾਉਣ। ਬਾਲ ਮਨ ਉਨ੍ਹਾਂ ਦੇ ਧੰਨਵਾਦੀ ਹੋਣਗੇ।

*...ਅਦਾਰਾ*

# ਸ਼ਹੀਦਾਂ ਦੇ ਸੁਪਨਿਆਂ ਵਾਲਾ ਬਰਾਬਰੀ ਦਾ ਸਮਾਜ : ਮੇਰਾ ਸੁਨੇਹਾ



ਗੁਰਸ਼ਰਨ ਸਿੰਘ

*ਸਾਡੇ ਸਮਿਆਂ ਦੇ ਮਹਾਂ-ਨਾਇਕ, ਜ਼ਿੰਦਗੀ ਭਰ ਆਪਣੀ ਕਲਮ ਤੇ ਕਰਮ ਨਾਲ ਸਮਾਜਿਕ ਚੇਤਨਾ ਲਈ ਇਤਿਹਾਸਕ ਕੰਮ ਕਰਨ ਵਾਲੇ, ਪੰਜਾਬੀ ਰੰਗਮੰਚ ਦੇ ਸੂਹੇ ਸੂਰਜ ਗੁਰਸ਼ਰਨ ਭਾਅ ਜੀ ਦੇ ਜੀਵਨ ਘਾਲਣਾ ਨੂੰ ਸਿਜਦਾ ਕਰਦੇ ਹੋਏ ਸ਼ਰਧਾਂਜਲੀ ਹਿਤ ਅਦਾਰੇ ਦੇ ਮੈਂਬਰ ਰਮ ਸਵਰਨ ਲਖੇਵਾਲੀ ਵੱਲੋਂ ਉਨ੍ਹਾਂ ਨਾਲ ਕੀਤੀ ਮੁਲਾਕਾਤ ਮੁੜ ਪ੍ਰਕਾਸ਼ਿਤ ਕਰ ਰਹੇ ਹਾਂ।*

*...ਅਦਾਰਾ*

**? ਭਾਅ ਜੀ ਸਭ ਤੋਂ ਪਹਿਲਾਂ ਆਪਣੇ ਜਨਮ ਤੇ ਪਰਿਵਾਰ ਬਾਰੇ ਦੱਸੋ।**

➢ ਮੇਰਾ ਜਨਮ 16 ਸਤੰਬਰ 1929 ਨੂੰ ਪਾਕਿਸਤਾਨ ਦੇ ਸ਼ਹਿਰ ਮੁਲਤਾਨ ਵਿਖੇ ਹੋਇਆ। ਮੇਰੇ ਪਿਤਾ ਜੀ ਡਾ. ਗਿਆਨ ਸਿੰਘ ਉੱਥੇ ਜ਼ਿਲ੍ਹੇ ਦੇ ਹੈਲਥ ਅਫ਼ਸਰ ਸਨ। ਮੈਂ ਪੰਜ ਭਰਾਵਾਂ ਤੇ ਇਕ ਭੈਣ ਵਿੱਚੋਂ ਸਾਰਿਆਂ ਤੋਂ ਛੋਟਾ ਹਾਂ। ਮੇਰਾ ਵੱਡਾ ਭਰਾ ਸ. ਅਵਤਾਰ ਸਿੰਘ ਫੌਜ ਵਿੱਚੋਂ ਕਰਨਲ ਦੇ ਅਹੁਦੇ ਤੋਂ ਸੇਵਾ ਮੁਕਤ ਹੋਇਆ, ਉਸ ਤੋਂ ਛੋਟੇ ਸ. ਹਰਭਜਨ ਸਿੰਘ ਚੀਫ਼ ਇੰਜੀਨੀਅਰ ਵਜੋਂ ਰਿਟਾਇਰ ਹੋਏ। ਸ. ਇੰਦਰਜੀਤ ਸਿੰਘ ਦੰਦਾਂ ਦੇ ਪ੍ਰਸਿੱਧ ਡਾਕਟਰ ਸਨ ਅਤੇ ਰਮਿੰਦਰ ਸਿੰਘ ਰੇਲਵੇ ਦੇ ਇੰਜੀਨੀਅਰ। ਮੇਰੇ ਬਾਬਾ ਜੀ ਸੁਰੈਣ ਸਿੰਘ ਉਸ ਸਮੇਂ ਪਹਿਲੇ ਸਿੱਖ ਸ਼ਾਸਤਰੀਆਂ ਵਿੱਚੋਂ ਇਕ ਸਨ।

**? ਆਪਣੀ ਵਿੱਦਿਆ ਤੇ ਨੌਕਰੀ ਬਾਰੇ ਜਾਣਕਾਰੀ ਦਿਉ।**

➢ ਮੈਂ ਪਹਿਲਾਂ ਪੰਜ ਜਮਾਤਾਂ ਮੁਲਤਾਨ ਤੋਂ ਪਾਸ ਕੀਤੀਆਂ। ਮੈਟ੍ਰਿਕ ਖਾਲਸਾ ਹਾਈ ਸਕੂਲ ਅੰਮ੍ਰਿਤਸਰ ਤੋਂ ਪਾਸ ਕੀਤੀ। ਫਿਰ ਐਮਰਸਨ ਕਾਲਜ ਤੋਂ ਐੱਫ.ਐੱਸ.ਸੀ. ਪਾਸ ਕੀਤੀ। ਬੀ.ਐੱਸ.ਸੀ. ਆਨਰਜ਼ ਕਰਨ ਤੋਂ ਬਾਅਦ ਐੱਮ.ਐਸ.ਸੀ. ਕੈਮੀਕਲ (ਟੈਕਨੀਕਲ) ਦੀ ਡਿਗਰੀ ਹਾਸਲ ਕੀਤੀ। ਐਮ.ਐਸ.ਸੀ. ਕਰਨ ਮਗਰੋਂ ਤੁਰੰਤ ਅੰਮ੍ਰਿਤਸਰ ਦੇ ਇਰੀਗੇਸ਼ਨ ਰਿਸਰਚ ਇੰਸਟੀਚਿਊਟ ਵਿੱਚ ਨੌਕਰੀ ਮਿਲ ਗਈ। ਮੈਂ ਭਾਖੜਾ ਨੰਗਲ ਜਾ ਕੇ ਡਿਊਟੀ ਸੰਭਾਲ ਲਈ। 1962 ਵਿੱਚ ਭਾਖੜਾ ਪ੍ਰਾਜੈਕਟ ਪੂਰਾ ਹੋਣ ਤੱਕ ਮੈਂ ਉੱਥੇ ਹੀ ਰਿਹਾ ਤੇ ਫਿਰ ਅੰਮ੍ਰਿਤਸਰ ਆ ਗਿਆ।

**? ਭਾਰਤ ਪਾਕਿ ਵੰਡ ਸਮੇਂ ਤੁਸੀਂ ਕਿੱਥੇ ਅਤੇ ਕਿਵੇਂ ਰਹੇ?**

➢ 1947 ਵਿੱਚ ਮੇਰੀ ਉਮਰ 18 ਸਾਲ ਸੀ। ਅਸੀਂ ਉਸ ਸਮੇਂ ਮੁਲਤਾਨ ਰਹਿੰਦੇ ਸਾਂ। ਦੇਸ਼ ਦੀ ਵੰਡ ਹੋਣ ਸਮੇਂ ਅਸੀਂ 28 ਅਗਸਤ 1947 ਨੂੰ ਫੌਜ ਦੀ ਦੇਖ-ਰੇਖ ਵਿੱਚ ਆਏ ਕਾਫ਼ਲੇ ਨਾਲ ਤੁਰੇ ਸਾਂ ਤੇ 8 ਸਤੰਬਰ ਨੂੰ ਵਾਹਗਾ ਬਾਰਡਰ ਪਾਰ ਕਰਕੇ ਏਧਰ ਆਏ ਸਾਂ। ਉਸ ਸਮੇਂ ਧਰਮ ਦੇ ਨਾਂ ਤੇ ਮਨੁਖਤਾ ਦਾ, ਬਰਬਰਤਾ ਪੂਰਨ ਕਤਲੇਆਮ ਮੈਂ ਆਪਣੇ ਅੱਖੀਂ ਤੱਕਿਆ। ਧਰਮ ਦੇ ਠੇਕੇਦਾਰਾਂ ਨੇ ਔਰਤਾਂ ਦੇ ਨੰਗੇ ਜਲੂਸਾਂ ਦੀ ਅਗਵਾਈ ਕੀਤੀ। ਦੂਸਰੇ ਧਰਮ ਦੇ ਲੋਕਾਂ ਨੂੰ ਜੀਅ ਭਰ ਕੇ ਲੁੱਟਿਆ। ਦੋਹਾਂ ਪਾਸਿਆਂ ਤੋਂ ਲਾਸ਼ਾਂ ਨਾਲ ਭਰੀਆਂ ਮੁਸਾਫ਼ਰ ਗੱਡੀਆਂ ਇੱਕ ਦੂਸਰੇ ਨੂੰ ਤੋਹਫ਼ੇ ਵਜੋਂ ਭੇਜੀਆਂ ਗਈਆਂ। ਇਸ ਕਤਲੇਆਮ ਨੇ ਮੇਰੇ ਮਨ ਤੇ ਗਹਿਰਾ ਅਸਰ ਪਾਇਆ।

**? ਤੁਸੀਂ ਖੱਬੇ ਪੱਖੀ ਲਹਿਰ ਦੇ ਪ੍ਰਭਾਵ ਹੇਠ ਕਦ ਆਏ?**

➢ ਜਦ ਮੈਂ ਬਚਪਨ ਵਿੱਚ ਹੀ ਸਾਂ ਤਾਂ ਸਾਡੇ ਘਰ 'ਪ੍ਰੀਤ ਲੜੀ' ਮੈਗਜ਼ੀਨ ਆਉਂਦਾ ਸੀ। ਘਰ ਵਿੱਚ ਆਜ਼ਾਦੀ ਤੇ ਸਮਾਜਕ ਨਿਆਂ ਬਾਰੇ ਅਕਸਰ ਹੀ ਚਰਚਾ ਹੁੰਦੀ ਸੀ। ਵੱਡਾ ਭਰਾ ਇੰਦਰਜੀਤ ਵਿਦਿਆਰਥੀ ਜਥੇਬੰਦੀ ਏ.ਆਈ.ਐੱਸ.ਐੱਫ. ਵਿੱਚ ਸਰਗਰਮ ਸੀ। ਉਨ੍ਹਾਂ ਕਰਕੇ ਸੋਹਣ ਸਿੰਘ ਜੋਸ਼, ਤੇਜਾ ਸਿੰਘ ਸੁਤੰਤਰ ਤੇ ਬਾਬਾ ਸੋਹਣ ਸਿੰਘ ਭਕਨਾ ਅਕਸਰ ਹੀ ਸਾਡੇ ਘਰ ਆਉਂਦੇ। ਮੈਨੂੰ ਵੀ ਕਦੇ ਕਦੇ ਉਨ੍ਹਾਂ ਕੋਲ ਬੈਠਣ ਦਾ ਮੌਕਾ ਮਿਲਦਾ। ਮਨ ਵਿੱਚ ਕਈ ਸੁਆਲ ਉਠਦੇ। ਅਜਿਹੇ ਮਾਹੌਲ ਵਿੱਚ ਨੌਵੀਂ ਕਲਾਸ 'ਚ ਪੜ੍ਹਦਿਆਂ ਹੀ 1944 ਵਿੱਚ ਮੈਂ ਕਮਿਊਨਿਸਟ ਪਾਰਟੀ ਦਾ ਮੈਂਬਰ ਬਣ ਗਿਆ ਸਾਂ।

**? ਤੁਹਾਨੂੰ ਨਾਟਕ ਲਿਖਣ ਤੇ ਖੇਡਣ ਦੀ ਚੇਟਕ ਕਦੋਂ ਲੱਗੀ।**

➢ ਜਦ ਮੈਂ ਭਾਖੜਾ ਨੰਗਲ ਵਿੱਚ ਨੌਕਰੀ ਕਰਦਾ ਸਾਂ ਤਾਂ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਨੰਗਲ, ਸਰਗਰਮੀਆਂ ਦਾ ਗੜ੍ਹ ਹੁੰਦਾ ਸੀ। ਇੱਥੋਂ ਹੀ ਮੇਰਾ ਮੇਲ ਜੋਗਿੰਦਰ ਬਾਹਰਲਾ ਨਾਲ ਹੋਇਆ। ਇੱਥੋਂ ਦੇ ਨਾਟਕ ਜੋਗਿੰਦਰ ਬਾਹਰਲਾ ਦੀ ਅਗਵਾਈ ਵਿੱਚ ਹੁੰਦੇ ਸਨ। ਨਾਟਕਾਂ ਦਾ ਪ੍ਰਬੰਧ ਅਸੀਂ ਕਰਿਆ ਕਰਦੇ ਸਾਂ। ਸਾਡੇ ਨੰਗਲ ਪ੍ਰਾਜੈਕਟ ਦੀ ਲੇਬਰ ਕਲੱਬ ਵੱਲੋਂ 26 ਜਨਵਰੀ ਅਤੇ 15 ਅਗਸਤ ਨੂੰ ਸਮਾਗਮ ਕੀਤੇ ਜਾਂਦੇ ਸਨ। ਇੱਥੇ ਹੀ ਮੈਂ



1955 ਵਿੱਚ ਆਪਣਾ ਪਹਿਲਾ ਮੌਲਿਕ ਨਾਟਕ 'ਲੋਹੜੀ ਦੀ ਹੜਤਾਲ' ਲਿਖਿਆ ਤੇ ਖੇਡਿਆ। ਅੱਜ ਤੱਕ ਮੈਂ 134 ਨਾਟਕ ਲਿਖ ਚੁੱਕਾ ਹਾਂ।

**? ਤੁਸੀਂ ਕਿਸ ਉਦੇਸ਼ ਨਾਲ ਇਹ ਖੇਤਰ ਚੁਣਿਆ।**

➢ ਮੈਂ ਲੋਕਾਂ ਨੂੰ ਚੇਤੰਨ ਕਰਨ ਲਈ ਇਸ ਖੇਤਰ ਵਿੱਚ ਪ੍ਰਵੇਸ਼ ਕੀਤਾ। ਸਮਾਜਕ ਚੇਤਨਾ ਲਈ ਅੱਜ ਤੱਕ ਛੇ ਹਜ਼ਾਰ ਤੋਂ ਵੱਧ ਨਾਟਕਾਂ ਦੀਆਂ ਪੇਸ਼ਕਾਰੀਆਂ ਕਰ ਚੁੱਕਾ ਹਾਂ। ਮੇਰੇ ਨਾਟਕ ਲੋਕਾਂ ਦੇ ਨਾਟਕ ਹਨ। ਇਸ ਵਿਧੀ ਨਾਲ ਲੋਕਾਂ ਤੇ ਸਿੱਧਾ ਅਸਰ ਪੈਂਦਾ ਹੈ। ਐਮਰਜੈਂਸੀ ਦੌਰਾਨ, ਨਕਸਲੀ ਲਹਿਰ ਅਤੇ ਪੰਜਾਬ ਦੇ ਦੁਖਾਂਤ ਸਮੇਂ ਮੇਰੇ ਵੱਖ-ਵੱਖ ਵਿਸ਼ਿਆਂ ਨਾਲ ਸਬੰਧਤ ਨਾਟਕਾਂ ਨੂੰ ਲੋਕਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ। ਮੈਂ ਨਾਟਕ ਨੂੰ ਮਨੋਰੰਜਨ ਦੇ ਨਾਲ-ਨਾਲ ਲੋਕ ਚੇਤਨਾ ਦੇ ਪਸਾਰ ਦਾ ਇੱਕ ਢੰਗ ਸਮਝਦਾ ਹਾਂ। ਇਸ ਰਾਹੀਂ ਮੈਂ ਆਪਣਾ ਸੰਦੇਸ਼ ਦਿੰਦਾ ਹਾਂ।

**? ਐਮਰਜੈਂਸੀ ਦੇ ਸਮੇਂ ਦੌਰਾਨ ਤੁਹਾਨੂੰ ਕੀ ਕੁਝ ਝੱਲਣਾ ਪਿਆ?**

➢ 26 ਜੂਨ 1975 ਨੂੰ ਦੇਸ਼ ਵਿੱਚ ਐਮਰਜੈਂਸੀ ਲਗਾਈ ਗਈ। 9 ਸਤੰਬਰ 1975 ਨੂੰ ਮੈਂ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੀ ਸਟੇਜ਼ ਤੋਂ ਤਾਨਾਸ਼ਾਹੀ ਦਾ ਵਿਰੋਧ ਕਰਦਾ ਨਜ਼ਮ ਹੁਸੈਨ ਸੱਯਦ ਦਾ ਲਿਖਿਆ ਨਾਟਕ 'ਤਖ਼ਤ ਲਾਹੌਰ' ਖੇਡਿਆ। 11 ਸਤੰਬਰ ਨੂੰ ਮੈਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਗਿਆ। 17 ਅਕਤੂਬਰ 1976 ਨੂੰ ਮੈਂ ਜੰਮੂ ਯੂਨੀਵਰਸਿਟੀ ਦੇ ਸੱਦੇ ਤੇ 'ਕਿਵ ਕੂੜੇ ਤੁੱਟੇ ਪਾਲਿ' ਨਾਟਕ ਉੱਥੋਂ ਦੇ ਮੁੱਖ ਮੰਤਰੀ ਫਾਰੂਕ ਅਬਦੁੱਲਾ ਤੇ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਦੀ ਹਾਜ਼ਰੀ ਵਿੱਚ ਖੇਡਿਆ। ਇਸ ਪੇਸ਼ਕਾਰੀ ਤੋਂ ਬਾਅਦ 21 ਅਕਤੂਬਰ ਨੂੰ ਮੈਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਵਾਰ ਮੈਂ 4-5 ਦਿਨ ਜੇਲ੍ਹ ਵਿੱਚ ਰਿਹਾ। ਮੇਰੇ ਉੱਪਰ ਰੇਲਵੇ ਪੁਲ ਨੂੰ ਉਡਾਉਣ ਦਾ ਝੂਠਾ ਕੇਸ ਪਾਇਆ ਗਿਆ। 9 ਨਵੰਬਰ ਨੂੰ ਮੇਰੀ ਰਿਹਾਈ ਹੋਈ। 1977 ਦੀ ਜਨਤਾ ਸਰਕਾਰ ਵੇਲੇ ਮੈਂ ਨੌਕਰੀ ਤੇ ਮੁੜ ਬਹਾਲ ਹੋ ਗਿਆ।

**? ਤੁਸੀਂ ਨਾਟਕਾਂ ਦੇ ਨਾਲ-ਨਾਲ ਚੰਗੀਆਂ ਪੁਸਤਕਾਂ ਨੂੰ ਵੀ ਆਮ ਲੋਕਾਂ ਤੱਕ ਪਹੁੰਚਾਉਣ ਲਈ ਵੱਡਾ ਕਾਰਜ ਕੀਤਾ ਹੈ, ਇਸ ਪਿੱਛੇ ਤੁਹਾਡਾ ਉਦੇਸ਼।**

➢ ਮੈਂ ਆਪਣੇ ਨਾਟਕਾਂ ਦੇ ਨਾਲ-ਨਾਲ ਪੁਸਤਕਾਂ ਰਾਹੀਂ ਇਹ ਸੰਦੇਸ਼ ਲੋਕਾਂ 'ਚ ਲੈ ਕੇ ਜਾਂਦਾ ਹਾਂ ਕਿ ਆਓ, ਜ਼ਿੰਦਗੀ ਨੂੰ ਜਿਉਣ ਯੋਗ ਬਣਾਈਏ। ਇੱਕ ਮੁਠ ਹੋ ਕੇ ਸਮਾਜਕ ਨਾ ਬਰਾਬਰੀ ਤੇ ਹਰ ਪ੍ਰਕਾਰ ਦੀ ਬੇਇਨਸਾਫ਼ੀ ਖਿਲਾਫ਼ ਸੰਘਰਸ਼ ਕਰੀਏ। ਮੈਂ ਇਸ ਗੱਲ ਦਾ ਮੁਦੱਈ ਹਾਂ ਕਿ ਸਾਹਿਤਕਾਰਾਂ ਨੂੰ ਸਮਾਜ ਨੂੰ ਬਦਲਣ ਲਈ ਇੱਕ ਧਿਰ ਵਜੋਂ ਕੰਮ ਕਰਨਾ ਚਾਹੀਦਾ ਹੈ। ਚੰਗਾ ਸਾਹਿਤ ਸਮਾਜ ਵਿੱਚ ਚੰਗੀਆਂ ਕਦਰਾਂ ਕੀਮਤਾਂ ਨੂੰ ਜਨਮ ਦਿੰਦਾ ਹੈ। ਇਸੇ ਲਈ ਮੈਂ ਪੁਸਤਕਾਂ ਪਿੰਡ-ਪਿੰਡ ਲੈ ਕੇ ਜਾਂਦਾ ਹਾਂ। ਲੋਕ ਪੁਸਤਕਾਂ ਸ਼ੌਂਕ ਨਾਲ ਖਰੀਦਦੇ ਹਨ। ਹੁਣ ਤੱਕ ਮੈਂ 'ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ' ਵੱਲੋਂ ਪੁਸਤਕਾਂ ਦੇ 220 ਟਾਈਟਲ ਛਾਪ ਚੁੱਕਾ ਹਾਂ ਤੇ ਹੁਣ ਮੈਂ ਇਹ ਜ਼ਿੰਮੇਵਾਰੀ ਪ੍ਰਸਿੱਧ ਕਹਾਣੀਕਾਰ ਅਤਰਜੀਤ ਨੂੰ ਸੌਂਪ ਦਿੱਤੀ ਹੈ।

**? ਪੰਜਾਬੀ ਨਾਟਕ ਦਾ ਕੀ ਭਵਿੱਖ ਹੈ।**

➢ ਪੰਜਾਬੀ ਨਾਟਕ ਦਾ ਭਵਿੱਖ ਉੱਜਵਲ ਹੈ। ਅੱਜ ਪੰਜਾਬ ਦੇ ਪਿੰਡਾਂ ਵਿੱਚ ਦੁਨੀਆਂ ਵਿੱਚ ਸਭ ਤੋਂ ਵੱਧ ਨਾਟਕ ਖੇਡਿਆ ਜਾ ਰਿਹਾ ਹੈ। ਪਿਛਲੇ ਸਾਲ ਨਾਟਕ ਦੀਆਂ 742 ਪੇਸ਼ਕਾਰੀਆਂ ਕੀਤੀਆਂ ਗਈਆਂ ਇਹ ਇੱਕ ਰਿਕਾਰਡ ਹੈ। ਕੇਵਲ ਧਾਲੀਵਾਲ ਉੱਚ ਪਾਏ ਦਾ ਥੀਏਟਰ ਕਰ ਰਿਹਾ ਹੈ। 1 ਨਵੰਬਰ 1999 ਨੂੰ ਗਦਰੀ ਬਾਬਿਆਂ ਦੇ ਮੇਲੇ ਤੇ ਕੇਵਲ ਦੀ ਨਿਰਦੇਸ਼ਨਾ ਹੇਠ ਬਲਦੇਵ ਸਿੰਘ ਸੜਕਨਾਮਾ ਦੇ ਨਾਵਲ ਤੇ ਆਧਾਰਿਤ ਨਾਟਕ ਖੇਡਿਆ ਗਿਆ ਨਾਟਕ 'ਲਾਲ ਬੱਤੀ' ਪੰਜਾਬੀ ਨਾਟਕ ਨੂੰ ਦੁਨੀਆਂ ਪੱਧਰ ਦੇ ਨਾਟਕ ਸਾਹਵੇਂ ਖੜ੍ਹਾ ਕਰਦਾ ਹੈ। ਆਤਮਜੀਤ, ਸੈਮੂਅਲ, ਡਾ. ਸਾਹਿਬ ਸਿੰਘ, ਕੁਮਾਰ ਪਵਨਦੀਪ ਆਦਿ ਨੌਜਵਾਨ ਚੰਗਾ ਥੀਏਟਰ ਕਰ ਰਹੇ ਹਨ। ਅਜਮੇਰ ਔਲਖ ਪੇਂਡੂ ਮੁਹਾਵਰੇ ਤੇ ਸਮਾਜਕ ਨਾਟਕਾਂ ਦਾ ਮਾਸਟਰ ਹੈ। ਪਲਸ ਮੰਚ ਦੀਆਂ ਨਾਟਕ ਟੀਮਾਂ ਵੀ ਭਰਵਾਂ ਯੋਗਦਾਨ ਪਾ ਰਹੀਆਂ ਹਨ। ਪੰਜਾਬੀ ਨਾਟਕ ਦੇ ਇਹ ਯਤਨ ਸਭਿਆਚਾਰਕ ਵਿਰਸੇ ਦੇ ਨਾਲ-ਨਾਲ ਸਮਾਜ ਨੂੰ ਬਦਲਣ ਲਈ ਲੋਕ ਲਹਿਰ ਉਸਾਰਨ ਵਾਸਤੇ ਇੱਕ ਧਿਰ ਬਣਨਗੇ।

**? ਤੁਸੀਂ ਤਰਕਸ਼ੀਲ ਲਹਿਰ ਦਾ ਸਮਾਜ ਲਈ ਕਿੰਨਾ ਯੋਗਦਾਨ ਮੰਨਦੇ ਹੋ।**

➢ ਪਿਛਲੇ 15 ਸਾਲ ਤੋਂ ਤਰਕਸ਼ੀਲ ਸੁਸਾਇਟੀ ਸਮਾਜ ਲਈ ਬਹੁਤ ਚੰਗਾ ਕੰਮ ਕਰ ਰਹੀ ਹੈ। ਤਰਕਸ਼ੀਲਾਂ ਦਾ ਸਮਾਜ ਲਈ ਭਰਵਾਂ ਯੋਗਦਾਨ ਹੈ ਪਰ ਮੈਂ ਸਮਝਦਾ ਹਾਂ ਕਿ ਮੈਜਿਕ ਟ੍ਰਿਕਸ ਵਾਲੇ ਪ੍ਰੋਗਰਾਮਾਂ ਨੂੰ ਹਾਵੀ ਨਹੀਂ ਹੋਣ ਦੇਣਾ ਚਾਹੀਦਾ। ਆਪਣੀ ਗੱਲ ਕਹਿਣ ਲਈ, ਬੱਚਿਆਂ ਤੇ ਲੋਕਾਂ ਦਾ ਮਨੋਰੰਜਨ ਕਰਨ ਲਈ ਟ੍ਰਿਕਸ ਭਾਵੇਂ ਜ਼ਰੂਰੀ ਹਨ ਪਰ ਮੁੱਖ ਰੂਪ ਵਿੱਚ ਤਰਕਸ਼ੀਲਤਾ ਦੀ ਸਮਾਜ ਨੂੰ ਕੀ ਲੋੜ ਹੈ, ਇਸ ਨਾਲ ਸਮਾਜ ਨੂੰ ਕਿਵੇਂ ਚੰਗਾ ਬਣਾਇਆ ਜਾ ਸਕਦਾ ਹੈ, ਬਾਰੇ ਲੋਕਾਂ ਨੂੰ ਚੇਤੰਨ ਕਰਨਾ ਚਾਹੀਦਾ ਹੈ। ਅਖੌਤੀ ਬਾਬੇ ਸਮਾਜ ਦੇ ਦੁਸ਼ਮਣ

ਹਨ, ਲੋਕਾਂ ਨੂੰ ਇਨ੍ਹਾਂ ਦੇ ਪਾਖੰਡਾਂ ਤੋਂ ਸੁਚੇਤ ਕਰਨ ਦੇ ਨਾਲ-ਨਾਲ ਬਾਬਿਆਂ ਨੂੰ ਪੈਦਾ ਕਰਨ ਵਾਲੇ ਤੇ ਉਨ੍ਹਾਂ ਦੀ ਪਿੱਠ ਪੂਰਨ ਵਾਲੇ ਗਲਤ ਪ੍ਰਬੰਧ ਨੂੰ ਬਦਲਣ ਲਈ ਵੀ ਯਤਨ ਜੁਟਾਉਣੇ ਚਾਹੀਦੇ ਹਨ। ਸੁਸਾਇਟੀ ਆਪਣਾ ਮੁਢਲਾ ਪੜਾਅ ਪਾਰ ਕਰ ਚੁੱਕੀ ਹੈ। ਹੁਣ ਉਸ ਕੋਲ ਆਪਣੇ ਕੀਤੇ ਕੰਮ ਸਦਕਾ ਲੋਕਾਂ ਦੀ ਸ਼ਕਤੀ ਹੈ। ਉਸਨੂੰ ਇਸ ਸ਼ਕਤੀ ਨਾਲ ਲੋਕਾਂ ਨੂੰ ਸਿਆਸੀ ਤੌਰ ਤੇ ਚੇਤੰਨ ਕਰਨ ਦੇ ਦੂਸਰੇ ਦੌਰ ਵਿੱਚ ਦਾਖ਼ਲ ਹੋਣਾ ਚਾਹੀਦਾ ਹੈ।

**? ਕੁਝ ਇਨਕਲਾਬੀ ਹਲਕਿਆਂ ਦਾ ਮੰਨਣਾ ਹੈ ਕਿ ਸੁਸਾਇਟੀ ਵੱਲੋਂ ਲੜੀ ਜਾ ਰਹੀ ਵਹਿਮਾਂ-ਭਰਮਾਂ ਖਿਲਾਫ਼ ਲੜਾਈ ਨਾਲੋਂ ਸਿਸਟਮ ਬਦਲਣ ਲਈ ਲੋਕਾਂ ਨੂੰ ਜਮਾਤੀ ਤੌਰ ਤੇ ਚੇਤੰਨ/ਇੱਕਮੁੱਠ ਕਰਨਾ ਵਧੇਰੇ ਅਹਿਮੀਅਤ ਰੱਖਦਾ ਹੈ। ਇਸ ਬਾਰੇ ਤੁਸੀਂ ਕੀ ਸਮਝਦੇ ਹੋ।**

➢ ਪਹਿਲਾਂ ਤੁਸੀਂ ਲੋਕਾਂ ਨੂੰ ਵਹਿਮਾਂ-ਭਰਮਾਂ ਖਿਲਾਫ਼ ਸੁਚੇਤ ਕਰੋ ਤੇ ਫਿਰ ਜਮਾਤੀ ਚੇਤਨਾ ਦੀ ਸੂਝ ਦਿਓ। ਦੋਵੇਂ ਕੰਮ ਕਰੋ। ਸੁਸਾਇਟੀ ਦਾ ਮਾਰਗ ਵੀ ਇਧਰ ਨੂੰ ਹੀ ਜਾਂਦਾ ਹੈ। ਇਹ ਕਹਿਣਾ ਠੀਕ ਨਹੀਂ ਹੈ ਕਿ ਸੁਸਾਇਟੀ ਦਾ ਕੰਮ ਘੱਟ ਮਹੱਤਵਪੂਰਨ ਹੈ ਤੇ ਦੂਸਰਾ ਵੱਧ। ਦੋਹਾਂ ਦੀ ਅਹਿਮੀਅਤ ਹੈ। ਸੰਘਰਸ਼ ਦੇ ਦੋ ਰੂਪ ਹਨ।

**? ਲੋਕਾਂ ਨੂੰ ਕਿਸਮਤ ਨਾਲ ਜੋੜ ਕੇ ਇਸ ਸਿਸਟਮ ਨੂੰ ਜਿਉਂ ਦਾ ਤਿਉਂ ਬਣਾਈ ਰੱਖਣ ਲਈ ਯਤਨਸ਼ੀਲ ਪੰਜਾਬ ਵਿੱਚ ਵਧ ਰਹੇ ਡੇਰਿਆਂ ਬਾਰੇ ਤੁਸੀਂ ਕੀ ਸੋਚਦੇ ਹੋ।**

➢ ਡੇਰੇ ਪਿਛਾਂਹਖਿਚੂ ਸੋਚ ਦਾ ਪ੍ਰਤੀਕ ਹਨ ਜਿਹੜੇ ਦਿਨ ਰਾਤ ਇਹ ਪ੍ਰਚਾਰ ਕਰਦੇ ਹਨ ਕਿ ਇਸ ਜੀਵਨ ਵਿੱਚ ਮਨੁੱਖ ਆਪਣੇ ਪਿਛਲੇ ਕਰਮਾਂ ਦਾ ਫਲ ਭੋਗਦਾ ਹੈ। ਇਹ ਗਰੀਬੀ, ਭੁੱਖ-ਨੰਗ ਉਸਦੇ ਮਾੜੇ ਕਰਮਾਂ ਦੇ ਬਦਲੇ 'ਰੱਬ' ਨੇ ਉਸਨੂੰ ਦਿੱਤੀ ਹੈ। ਇਸ ਲਈ ਚੰਗਾ ਜੀਵਨ ਜਿਉਣ ਲਈ ਮਨੁੱਖ ਨੂੰ 'ਰੱਬ' ਦੀ ਭਗਤੀ ਕਰਨੀ ਚਾਹੀਦੀ ਹੈ। ਸਾਨੂੰ ਸਾਰਿਆਂ ਨੂੰ ਜਿਹੜੇ ਚੰਗਾ ਸਮਾਜ ਬਣਾਉਣਾ ਲੋਚਦੇ ਹਨ, ਖਾਸ ਕਰਕੇ ਤਰਕਸ਼ੀਲਾਂ ਨੂੰ ਡੇਰਿਆਂ ਵੱਲੋਂ ਕੀਤੇ ਜਾ ਰਹੇ ਅਜਿਹੇ ਕੂੜ ਪ੍ਰਚਾਰ ਬਾਰੇ ਖੁੱਲ੍ਹ ਕੇ ਬੋਲਣਾ ਚਾਹੀਦਾ ਹੈ। ਡੇਰੇ ਪਿਛਾਂਹ ਖਿੱਚੂ ਫਲਸਫ਼ੇ ਦੇ ਕੇਂਦਰ ਹਨ। ਫਲਸਫ਼ੇ ਦੇ ਤੌਰ ਤੇ ਇਨ੍ਹਾਂ ਦਾ ਮੁਕਾਬਲਾ ਕਰਨਾ ਬਹੁਤ ਜਰੂਰੀ ਹੈ।

**? ਤੁਸੀਂ ਰੱਬ ਦੇ ਸੰਕਲਪ ਨੂੰ ਕਦੋਂ ਰੱਦ ਕੀਤਾ ।**

➢ ਮੇਰੇ ਪਰਿਵਾਰ ਵਿੱਚ ਮੁੱਢ ਤੋਂ ਹੀ ਵਿਚਾਰਾਂ ਦੀ ਆਜ਼ਾਦੀ ਸੀ। ਦਾਦਾ ਜੀ ਭਾਵੇਂ 'ਚੀਫ਼ ਖ਼ਾਲਸਾ ਦੀਵਾਨ' ਦੇ ਮੋਹਰੀਆਂ ਵਿੱਚੋਂ ਸਨ ਪਰ ਉਨਾਂ ਦੀਆਂ ਗੱਲਾਂ ਵਿੱਚ ਵੀ ਤਰਕ ਹੁੰਦਾ ਹੈ। ਜਿਉਂ ਹੀ ਮੇਰਾ ਝੁਕਾਅ ਕਮਿਊਨਿਸਟ ਲਹਿਰ ਵੱਲ ਹੋਇਆ ਮੈਂ ਮਾਰਕਸਵਾਦ ਪੜ੍ਹਿਆ, ਰਾਹੁਲ ਸੰਕਰਤਾਇਨ ਨੂੰ ਪੜ੍ਹਿਆ, ਸ਼ਹੀਦ ਭਗਤ ਸਿੰਘ ਨੂੰ ਪੜ੍ਹਿਆ ਤੇ ਹੋਰ ਅਨੇਕਾਂ ਵਿਦਵਾਨਾਂ ਦੇ ਵਿਚਾਰਾਂ ਨੂੰ ਗਹੁ ਨਾਲ ਵਾਚਿਆ। ਅੰਤ ਮੈਂ ਇਸ ਸਿੱਟੇ ਤੇ ਪਹੁੰਚਿਆ ਕਿ ਦੁਨੀਆਂ ਨੂੰ ਕੰਟਰੋਲ ਕਰਨ ਵਾਲੀ ਕੋਈ 'ਗੈਬੀ ਸ਼ਕਤੀ' ਨਹੀਂ ਹੈ ਭਾਵ ਰੱਬ ਦੀ ਕੋਈ ਹੋਂਦ ਨਹੀਂ ਹੈ, ਇਹ ਇੱਕ ਗੈਰ ਵਿਗਿਆਨਕ ਫਲਸਫ਼ਾ ਹੈ। ਇਹ ਸਮਝਣ ਉਪਰੰਤ ਮੈਂ ਰੱਬ ਦੇ ਸੰਕਲਪ ਨੂੰ ਰੱਦ ਕਰ ਦਿੱਤਾ।

**? ਤੁਹਾਡੇ ਪੰਜਾਬੀ ਥੀਏਟਰ ਤੇ ਸਮਾਜ ਨੂੰ ਸਮਰਪਿਤ ਤਪ ਤਿਆਗ ਦੇ ਜੀਵਨ ਪਿੱਛੇ ਪਰਿਵਾਰ ਦਾ ਕੀ ਯੋਗਦਾਨ ਹੈ।**

➢ ਮੇਰੇ ਪਰਿਵਾਰ ਨੇ ਹਮੇਸ਼ਾ ਮੈਨੂੰ ਹਰ ਪੱਖੋਂ ਯੋਗਦਾਨ ਦਿੱਤਾ ਹੈ। ਮੇਰੇ ਥੀਏਟਰ ਨਾਲ ਜੁੜਨ ਦੇ ਮੁਢਲੇ ਸਾਲਾਂ ਵਿੱਚ ਮੇਰੀ ਜੀਵਨ ਸਾਥਣ ਕੈਲਾਸ਼ ਕੌਰ ਨੇ ਵੀ ਮੇਰੇ ਨਾਲ ਨਾਟਕਾਂ ਵਿੱਚ ਕੰਮ ਕੀਤਾ। ਮੇਰੀਆਂ ਦੋ ਬੇਟੀਆਂ ਨਵਸ਼ਰਨ ਤੇ ਅਰੀਤ, ਨੇ ਵੀ ਹਰ ਸਮੇਂ, ਹਰ ਪੱਖੋਂ ਮੈਨੂੰ ਪੂਰਨ ਸਹਿਯੋਗ ਦਿੱਤਾ ਹੈ। ਮੈਂ ਆਪਣੇ ਪਰਿਵਾਰ ਦੇ ਭਰਵੇਂ ਸਹਿਯੋਗ ਨਾਲ ਹੀ ਇੱਥੋਂ ਤੀਕ ਪਹੁੰਚਿਆ ਹਾਂ। ਉਂਜ ਮੈਂ ਸਮਾਜਕ ਤਬਦੀਲੀ ਦੀ ਲਹਿਰ ਨਾਲ ਕਿਸੇ ਨਾ ਕਿਸੇ ਰੂਪ 'ਚ ਜੁੜੇ ਨੌਜਵਾਨ ਮੁੰਡੇ ਕੁੜੀਆਂ ਨੂੰ ਮੈਂ ਆਪਣੇ ਧੀਆਂ-ਪੁੱਤਰ ਸਮਝਦਾ ਹਾਂ।

**? ਆਪਣੇ ਵੱਲੋਂ ਕੁਝ ਹੋਰ ਕਹਿਣਾ ਚਾਹੋਗੇ।**

➢ ਮੈਂ ਕਹਿਣਾ ਚਾਹਵਾਂਗਾ ਕਿ ਪਾਠਕ ਅੱਜ ਦੀ ਜ਼ਿੰਦਗੀ ਨੂੰ ਸਮਝਦਿਆਂ ਹੋਇਆਂ, ਤਰਕਸ਼ੀਲਤਾ ਨੂੰ ਅਪਣਾਉਂਦਿਆਂ ਹੋਇਆਂ ਤਰਕਸ਼ੀਲਤਾ ਦੇ ਨਾਲ ਸਿਆਸਤ ਨੂੰ ਸਮਝਣ ਤੇ ਸਮਾਜ ਨੂੰ ਬਦਲਣ, ਨਵਾਂ ਨਰੋਆ ਬਣਾਉਣ ਵਾਸਤੇ ਜਿਹੜੇ ਹੋਰ ਲੋਕ ਸੰਘਰਸ਼ ਚੱਲ ਰਹੇ ਨੇ, ਉਨ੍ਹਾਂ ਵਿੱਚ ਵੀ ਆਪਣਾ ਹਿੱਸਾ ਜਰੂਰ ਪਾਉਣ ਤਾਂ ਕਿ ਆਪਾਂ ਸਾਰੇ ਰਲ ਮਿਲ ਕੇ ਸ਼ਹੀਦਾਂ ਦੇ ਸੁਪਨਿਆਂ ਵਾਲਾ ਬਰਾਬਰੀ ਦਾ ਸਮਾਜ ਸਿਰਜ ਸਕੀਏ। ਇਹੋ ਮੇਰਾ ਸੁਨੇਹਾ ਹੈ।

**ਸੂਚਨਾ**

ਫਰੀਦਕੋਟ ਇਕਾਈ ਵੱਲੋਂ ਪਿਛਲੇ ਕੁਝ ਮਹੀਨਿਆਂ 'ਚ 11 ਹਜ਼ਾਰ ਮੈਗਜ਼ੀਨ ਪਾਠਕਾਂ ਦੇ ਹੱਥਾਂ ਤੱਕ ਪਹੁੰਚਾਇਆ ਗਿਆ ਹੈ। ਸਾਰੀਆਂ ਇਕਾਈਆਂ ਨੂੰ ਬੇਨਤੀ ਹੈ ਕਿ ਉਨ੍ਹਾਂ ਕੋਲ ਪਿਆ ਅਣਵਿਕਿਆ/ਅਣਵੰਡਿਆ ਮੈਗਜ਼ੀਨ ਫਰੀਦਕੋਟ ਇਕਾਈ ਤੱਕ ਅਪੜਦਾ ਕਰਨ।

**ਨਿਰਮਲ ਪਟਵਾਰੀ (98726 67116)**



ਪੁਲਾੜ ਵਿਗਿਆਨ

# ਕੀ ਰੱਬ ਨੇ ਬ੍ਰਹਿਮੰਡ ਦੀ ਸਿਰਜਣਾ ਕੀਤੀ?



ਸਟੀਫ਼ਨ ਹਾਅਕਿੰਗ

ਹੈਲੋ, ਮੇਰਾ ਨਾ ਸਟੀਫ਼ਨ ਹਾਅਕਿੰਗ ਹੈ, ਭੌਤਿਕ ਵਿਗਿਆਨੀ, ਪੁਲਾੜ ਵਿਗਿਆਨੀ ਅਤੇ ਕੁਝ ਕੁ ਸੁਪਨੇ ਵੇਖਣ ਵਾਲਾ। ਬੇਸ਼ੱਕ ਮੈਂ ਆਪਣੇ ਸਰੀਰ ਦੇ ਅੰਗ ਹਿਲਾ ਨਹੀਂ ਸਕਦਾ, ਮੈਂ ਸਿਰਫ਼ ਕੰਪਿਊਟਰ ਦੀ ਸਹਾਇਤਾ ਨਾਲ ਹੀ ਬੋਲ ਸਕਦਾ ਹਾਂ, ਪਰ ਮੈਂ ਆਪਣੇ ਮਨ ਵਿੱਚ ਆਜ਼ਾਦ ਹਾਂ। ਆਜ਼ਾਦ ਹਾਂ ਬ੍ਰਹਿਮੰਡ ਬਾਰੇ ਅਤੀ ਡੂੰਘੇ ਸੁਆਲਾਂ ਬਾਰੇ ਖੋਜ ਕਰਨ ਲਈ। ਉਹਨਾਂ ਵਿੱਚੋਂ ਸਭ ਤੋਂ ਡੂੰਘਾ, ਕੀ ਰੱਬ ਨੇ ਇਹ ਕਾਇਨਾਤ ਬਣਾਈ ਹੈ ਅਤੇ ਤਾਰਿਆਂ ਤੋਂ ਲੈ ਕੇ, ਧਰਤੀ, ਤੁਹਾਡੇ ਤੇ ਮੇਰੇ ਤੱਕ ਇਸ ਨੂੰ ਕੰਟਰੋਲ ਕਰ ਰਿਹਾ ਹੈ? ਇਸ ਦਾ ਪਤਾ ਕਰਨ ਲਈ ਸਾਨੂੰ ਕੁਦਰਤ ਦੇ ਕਾਨੂੰਨਾਂ ਬਾਰੇ ਜਾਣਨ ਲਈ ਲੰਬੀ ਯਾਤਰਾ 'ਤੇ ਜਾਣਾ ਪਵੇਗਾ, ਕਿਉਂਕਿ ਉਹਨਾਂ ਦੀ ਜਾਣਕਾਰੀ ਵਿੱਚ ਹੀ, ਯੁਗਾਂ ਯੁਗਾਂਤਰਾਂ ਤੋਂ ਚੱਲੇ ਆ ਰਹੇ ਰਹੱਸ, ਕਿ ਕਿਵੇਂ ਇਹ ਬ੍ਰਹਿਮੰਡ ਬਣਿਆ ਅਤੇ ਕਿਵੇਂ ਇਹ ਕੰਮ ਕਰਦਾ ਹੈ, ਦਾ ਜੁਆਬ ਲੁਕਿਆ ਹੋਇਆ ਹੈ।

ਮੇਰੀ ਹੁਣੇ ਹੁਣੇ ਇੱਕ ਕਿਤਾਬ ਛਪੀ ਹੈ, **'ਕੀ ਰੱਬ ਨੇ ਕਾਇਨਾਤ ਸਾਜੀ ਹੈ?'** ਇਸ ਨਾਲ ਇੱਕ ਕਿਸਮ ਦਾ ਤੂਫ਼ਾਨ ਉੱਠਿਆ ਹੈ। ਲੋਕ ਇੱਕ ਸਾਇੰਸਦਾਨ ਤੋਂ ਪ੍ਰੇਸ਼ਾਨ ਹੋਏ ਹਨ, ਕਿ ਉਹ ਧਰਮ ਬਾਰੇ ਕਿਉਂ ਬੋਲ ਰਿਹਾ ਹੈ। ਮੇਰੀ ਕਿਸੇ ਨੂੰ ਇਹ ਨਸੀਹਤ ਦੇਣ ਦੀ ਖਾਹਸ਼ ਨਹੀਂ, ਕਿ ਕਿਸ ਚੀਜ਼ ਵਿੱਚ ਵਿਸ਼ਵਾਸ ਕਰਨਾ ਹੈ, ਕਿਸ ਵਿੱਚ ਨਹੀਂ। ਸਾਇੰਸਦਾਨ ਹੁੰਦੇ ਹੋਏ, ਇੱਕ ਪੁਲਾੜ ਵਿਗਿਆਨੀ ਨੂੰ ਸਾਇੰਸ ਦੇ ਪੱਖ ਤੋਂ ਇਹ ਸੁਆਲ ਪੁੱਛਣਾ ਜਾਇਜ਼ ਹੈ। ਆਖਰਕਾਰ ਇਸ ਤੋਂ ਵੱਡਾ ਕੋਈ ਹੋਰ ਮੁੱਢਲਾ ਸੁਆਲ ਕੀ ਹੋ ਸਕਦਾ ਹੈ ਕਿ ਕਿਸੇ ਨੇ ਇਹ ਬ੍ਰਹਿਮੰਡ ਬਣਾਇਆ ਅਤੇ ਕੌਣ ਇਸ ਨੂੰ ਚਲਾ ਰਿਹਾ ਹੈ ?

ਪੁਰਾਣੇ ਜ਼ਮਾਨੇ ਵਿੱਚ ਇਸ ਸੁਆਲ ਦਾ ਇੱਕੋ ਉੱਤਰ ਸੀ, ਰੱਬ ਨੇ ਸਭ ਕੁਝ ਬਣਾਇਆ ਹੈ। ਦੁਨੀਆਂ ਬਹੁਤ ਡਰਾਉਣੀ ਥਾਂ ਸੀ, ਸੋ ਤਕੜੇ ਤੋਂ ਤਕੜੇ ਵਾਇਕਿੰਗ (ਸਕੈਂਡੀਨੇਵੀਆਂ ਦੇ ਬਹਾਦਰ ਲੋਕ ਜੋ 8ਵੀਂ ਤੋਂ 11ਵੀਂ ਸਦੀ ਵਿੱਚ ਯੂਰਪ ਤੋਂ ਹਮਲੇ ਕਰਨ ਤੇ ਵਪਾਰ ਕਰਨ ਏਸ਼ੀਆ ਤੇ ਪਹਿਲਾਂ ਗਰੀਨਲੈਂਡ ਤੇ ਫਿਰ ਕਿਹਾ ਜਾਂਦਾ ਹੈ ਕਿ ਕੈਨੇਡਾ ਤੱਕ ਵੀ ਗਏ) ਵਰਗੇ ਲੋਕ ਵੀ, ਗੈਬੀ ਸ਼ਕਤੀ ਵਿੱਚ ਵਿਸ਼ਵਾਸ ਰੱਖਦੇ ਸਨ ਅਤੇ ਬਿਜਲੀ ਲਿਸ਼ਕਣ ਜਾਂ ਤੂਫ਼ਾਨ ਵਗੈਰਾ ਨੂੰ ਸਮਝਣ ਲਈ, ਗੈਬੀ ਸ਼ਕਤੀ ਦੇ ਸੰਕਲਪ ਦਾ ਸਹਾਰਾ ਲੈਂਦੇ ਸਨ। ਵਾਇਕਿੰਗ ਦੇ ਕਈ ਵੱਖੋ-ਵੱਖਰੇ ਰੱਬ ਸਨ, ਥੌਰ ਬਿਜਲੀ ਦਾ ਦੇਵਤਾ ਸੀ, ਨਜੋਰਡ ਤੂਫ਼ਾਨੀ ਸਮੁੰਦਰ ਦਾ, ਪਰ ਉਹ ਦੇਵਤਾ ਜਿਸ ਤੋਂ ਉਹ ਸਭ ਤੋਂ ਵੱਧ ਡਰਦੇ ਸਨ, ਉਹ ਸੀ, ਸਕੋਰ। ਉਹ ਡਰਾਉਣੀ ਘਟਨਾ ਲਈ ਜ਼ਿੰਮੇਵਾਰ ਸੀ, ਜਿਸ ਨੂੰ ਅੱਜ ਕੱਲ ਅਸੀਂ ਸੂਰਜ ਗ੍ਰਹਿਣ ਕਹਿੰਦੇ ਹਾਂ। ਸਕੋਰ ਬਘਿਆੜ ਦੇਵਤਾ ਸੀ ਜੋ ਅਸਮਾਨ ਵਿੱਚ ਰਹਿੰਦਾ ਸੀ ਅਤੇ ਕਈ ਕਦਾਈਂ ਸੂਰਜ ਨੂੰ ਖਾ ਜਾਂਦਾ, ਤਦ ਉਹ ਡਰਾਉਣੇ ਪਲ ਵੇਖਣੇ ਪੈਂਦੇ ਜਦ ਦਿਨ ਰਾਤ ਵਿੱਚ ਬਦਲ ਜਾਂਦਾ। ਕਿਸੇ ਸਾਇੰਸ ਦੀ ਵਿਆਖਿਆ ਤੋਂ ਬਿਨਾਂ ਜ਼ਰਾ ਕਲਪਨਾ ਕਰੋ, ਕਿ ਇਹ ਵੇਖਣਾ ਕਿੰਨਾ ਕੁ ਡਰਾਉਣਾ ਲੱਗਦਾ ਹੋਵੇਗਾ, ਕਿ ਕੁਝ ਪਲਾਂ ਲਈ ਸੂਰਜ ਹੀ ਅਲੋਪ ਹੋ ਗਿਆ ਹੋਵੇ। ਵਾਇਕਿੰਗ ਇਸ ਦਾ ਜੁਆਬ ਇੱਕੋ ਤਰੀਕੇ ਨਾਲ ਦਿੰਦੇ, ਜੋ ਉਹਨਾਂ ਦੀ ਸਮਝ ਵਿੱਚ ਸਭ ਤੋਂ ਕਾਰਗਰ ਸੀ, ਉਹ ਬਘਿਆੜ ਨੂੰ ਡਰਾ ਕੇ ਭਜਾਉਣ ਦੀ ਕੋਸ਼ਿਸ਼ ਕਰਦੇ, ਤੇ ਜਦ ਸੂਰਜ ਦਿਸਣ ਲੱਗਦਾ ਤਾਂ ਸਮਝਦੇ ਕਿ ਉਹਨਾਂ ਦੇ ਡਰਾਉਣ ਕਰਕੇ ਹੀ ਸੂਰਜ ਨੂੰ ਛੁਡਵਾਇਆ ਜਾ ਸਕਿਆ ਹੈ, ਪਰ ਅੱਜ ਸਾਨੂੰ ਪਤਾ ਹੈ ਕਿ ਉਹਨਾਂ ਦੇ ਰੌਲਾ ਪਾਉਣ 'ਤੇ ਸੂਰਜ ਦੇ ਵਾਪਸ ਆਉਣ ਵਿੱਚ ਕੋਈ ਸੰਬੰਧ ਨਹੀਂ, ਸੂਰਜ ਨੇ ਜੇਕਰ ਉਹ ਰੌਲਾ ਨਾ ਵੀ ਪਾਉਂਦੇ, ਤਾਂ ਵੀ ਵਾਪਿਸ ਆ ਹੀ ਜਾਣਾ ਸੀ।

ਹੁਣ ਇਹ ਗੱਲ ਸਮਝ ਆਉਣ ਲੱਗ ਪਈ ਹੈ ਕਿ ਬ੍ਰਹਿਮੰਡ ਐਨਾ, ਗ਼ੈਬੀ ਜਾਂ ਰਹੱਸਮਈ ਨਹੀਂ, ਜਿੰਨਾ ਲੱਗਦਾ ਹੈ। ਪਰ ਇਸ ਸੱਚ ਨੂੰ ਲੱਭਣ ਲਈ, ਵਾਇਕਿੰਗ ਨਾਲੋਂ ਵੀ ਜ਼ਿਆਦਾ ਦਮ ਚਾਹੀਦਾ ਹੈ। ਮੇਰੇ ਤੇ ਤੁਹਾਡੇ ਵਰਗੇ ਨਾਸ਼ਵਾਨ, ਇਹ ਸਮਝ ਸਕਦੇ ਹਨ ਕਿ ਇਹ ਬ੍ਰਹਿਮੰਡ ਕਿਸ ਤਰ੍ਹਾਂ ਕੰਮ ਕਰਦਾ ਹੈ। ਗ੍ਰਹਿਣ ਬਾਰੇ ਵਾਇਕਿੰਗ ਤੋਂ ਕਿੰਨਾ ਹੀ ਚਿਰ ਪਹਿਲਾਂ ਪੁਰਾਤਨ ਯੂਨਾਨ ਵਿੱਚ ਪਤਾ ਲੱਗ ਚੁੱਕਾ ਸੀ, ਈਸਾ ਤੋਂ ਤਕਰੀਬਨ 300 ਸਾਲ ਪਹਿਲਾਂ। ਅਰਸਤੂ ਨਾਂ ਦੇ ਫਲਾਸਫਰ ਨੂੰ ਗ੍ਰਹਿਣ ਦੇ ਸੁਆਲ ਨੇ ਕੀਲ ਲਿਆ ਸੀ। ਖਾਸ ਕਰ ਚੰਦ ਗ੍ਰਹਿਣ ਨੇ। ਉਹ ਇੰਨਾ ਕੁ ਬਹਾਦਰ ਸੀ ਕਿ ਇਹ ਸੁਆਲ ਕਰ ਸਕੇ ਕਿ ਕੀ ਇਹ ਸਚਮੁੱਚ ਦੇਵਤਿਆਂ ਦਾ ਕੰਮ ਹੈ? **ਅਰਸਤੂ ਇੱਕ ਅਸਲ ਮੋਢੀ ਸਾਇੰਸਦਾਨ ਸੀ, ਉਸ ਨੇ ਅਸਮਾਨ ਦਾ ਗਹਿਰਾਈ ਨਾਲ ਨਿਰੀਖਣ ਕੀਤਾ ਅਤੇ ਇਸ ਧੜੱਲੇਦਾਰ ਨਤੀਜੇ 'ਤੇ ਪਹੁੰਚਿਆ ਕਿ ਚੰਦ ਗ੍ਰਹਿਣ ਕੋਈ ਗ਼ੈਬੀ ਸ਼ਕਤੀ ਦਾ ਕਾਰਨਾਮਾ**

ਨਹੀਂ, ਇਹ ਅਸਲ ਵਿੱਚ, ਚੰਦ ਦੇ ਮੂਹਰਿਓਂ ਲੰਘ ਰਹੀ ਧਰਤੀ ਦਾ ਪ੍ਰਛਾਵਾਂ ਹੈ। ਇਸ ਖੋਜ ਤੋਂ ਨਿਜ਼ਾਤ ਲੈ ਕੇ, ਉਸ ਨੇ ਸਮਝਣਾ ਸ਼ੁਰੂ ਕੀਤਾ ਕਿ ਉਸ ਦੇ ਸਿਰ 'ਤੇ ਅਸਮਾਨ ਵਿੱਚ ਕੀ ਵਾਪਰ ਰਿਹਾ ਹੈ। ਉਸ ਨੇ ਆਪਣੇ ਰੇਖਾ ਚਿੱਤਰਾਂ ਰਾਹੀਂ, ਸੂਰਜ, ਧਰਤੀ ਤੇ ਚੰਦ ਵਿਚਕਾਰ ਸੰਬੰਧ ਨੂੰ ਪ੍ਰਗਟਾਇਆ ਅਤੇ ਇਸ ਤਰ੍ਹਾਂ ਹੋਰ ਵੀ ਵਰਣਨਯੋਗ ਨਤੀਜੇ 'ਤੇ ਪਹੁੰਚਿਆ ਕਿ ਧਰਤੀ ਬ੍ਰਹਿਮੰਡ ਦੇ ਧੁਰੇ 'ਤੇ ਨਹੀਂ, ਜਿਸ ਤਰ੍ਹਾਂ ਉਸ ਵੇਲੇ ਹਰ ਕੋਈ ਸੋਚਦਾ ਸੀ, ਸਗੋਂ ਇਹ ਸੂਰਜ ਦੀ ਪਰਿਕਰਮਾ ਕਰਦੀ ਹੈ। ਅਸਲ ਵਿੱਚ ਇਹ ਤਰਤੀਬ ਸਮਝਣ ਨਾਲ ਸਾਰੇ ਗ੍ਰਹਿਣਾਂ ਨੂੰ ਸਮਝਣਾ ਸੌਖਾ ਹੋ ਜਾਂਦਾ ਹੈ। ਜਦ ਚੰਦ ਆਪਣਾ ਪ੍ਰਛਾਵਾਂ ਧਰਤੀ 'ਤੇ ਪਾਉਣਾ ਹੈ ਤਾਂ ਸੂਰਜ ਗ੍ਰਹਿਣ ਲੱਗਦਾ ਹੈ ਅਤੇ ਜਦ ਧਰਤੀ ਚੰਦ 'ਤੇ ਪਰਛਾਵਾ ਪਾਉਂਦੀ ਹੈ ਤਾਂ ਚੰਦ ਗ੍ਰਹਿਣ ਲੱਗਦਾ ਹੈ। ਅਰਸਤੂ ਇਸ ਨੂੰ ਹੋਰ ਅੱਗੇ ਲੈ ਗਿਆ, ਉਸ ਨੇ ਕਿਹਾ ਕਿ ਅਕਾਸ਼ ਵਿੱਚ ਦਿਸਦੇ ਤਾਰੇ ਅਸਮਾਨ ਵਿੱਚ ਮੋਰੀਆਂ ਨਹੀਂ, ਸਗੋਂ ਇਹ ਸਾਡੇ ਸੂਰਜ ਵਾਂਗ ਹੋਰ ਸੂਰਜ ਹਨ, ਪਰ ਛੋਟੇ ਇਸ ਕਰਕੇ ਦਿਸਦੇ ਹਨ, ਕਿ ਉਹ ਬਹੁਤ ਦੂਰ ਹਨ। ਕਿੰਨਾ ਹੈਰਾਨੀ ਭਰਿਆ ਅਹਿਸਾਸ ਹੋਵੇਗਾ ਇਹ ਜਾਣ ਕੇ, ਕਿ ਬ੍ਰਹਿਮੰਡ ਇੱਕ ਮਸ਼ੀਨ ਵਾਂਗਰ ਹੈ, ਜਿਸ 'ਤੇ ਓਹੀ ਕਾਨੂੰਨ ਜਾਂ ਸਿਧਾਂਤ ਲਾਗੂ ਹੁੰਦੇ ਹਨ, ਜਿਸ ਨੂੰ ਮਨੁੱਖੀ ਦਿਮਾਗ਼ ਸਮਝ ਸਕਦਾ ਹੈ। ਮੈਂ ਸਮਝਦਾ ਹਾਂ ਕਿ ਕੁਦਰਤ ਦੇ ਇਹਨਾਂ ਸਿਧਾਂਤਾਂ ਦੀ ਖੋਜ ਮਨੁਖ ਦੀ ਸਭ ਤੋਂ ਵੱਡੀ ਪ੍ਰਾਪਤੀ ਸੀ ਕਿਉਂਕਿ ਕੁਦਰਤ ਦੇ ਇਹ ਸਿਧਾਂਤ ਹੀ ਦੱਸਣਗੇ ਕਿ ਬ੍ਰਹਿਮੰਡ ਦੀ ਵਿਆਖਿਆ ਲਈ ਸਾਨੂੰ ਕਿਸੇ 'ਰੱਬ' ਦੀ ਲੋੜ ਹੈ ਜਾਂ ਨਹੀਂ।

*'ਸਾਨੂੰ ਸਾਰਿਆਂ ਨੂੰ ਆਜ਼ਾਦੀ ਹੈ ਕਿ ਜੋ ਸਾਡਾ ਦਿਲ ਚਾਹੇ, ਉਸ ਵਿੱਚ ਵਿਸ਼ਵਾਸ ਕਰੀਏ। ਜਿੱਥੋਂ ਤੱਕ ਮੇਰੀ ਗੱਲ ਹੈ, 'ਰੱਬ' ਕਿਤੇ ਨਹੀਂ। ਕਿਸੇ ਨੇ ਬ੍ਰਹਿਮੰਡ ਨਹੀਂ ਸਾਜਿਆ, ਕੋਈ ਸਾਡੀ ਕਿਸਮਤ ਨਹੀਂ ਘੜ ਰਿਹਾ। ਇਸ ਨਾਲ ਮੈਨੂੰ ਇੱਕ ਵੱਡਾ ਅਹਿਸਾਸ ਹੁੰਦਾ ਹੈ, ਕਿ ਸ਼ਾਇਦ ਕਿਤੇ ਕੋਈ ਸਵਰਗ ਨਹੀਂ, ਨਾ ਹੀ ਮਰਨ ਤੋਂ ਬਾਅਦ ਕੋਈ ਜੀਵਨ, ਸਾਡੇ ਕੋਲ ਬ੍ਰਹਿਮੰਡ ਦੇ ਇਸ ਸ਼ਾਨਦਾਰ ਡਿਜ਼ਾਇਨ ਨੂੰ ਸਲਾਹੁਣ ਲਈ ਸਿਰਫ਼ ਇਹ ਇੱਕ ਜ਼ਿੰਦਗੀ ਹੈ, ਜਿਸ ਲਈ ਮੈਂ ਅਤੀ ਧੰਨਵਾਦੀ ਹਾਂ।'*

ਕਈ ਸਦੀਆਂ ਤੱਕ ਇਹ ਮੰਨਿਆ ਜਾਂਦਾ ਰਿਹਾ ਕਿ ਮੇਰੇ ਵਰਗੇ ਅਪਾਹਜ, 'ਰੱਬ' ਦੇ ਦਿੱਤੇ ਕਿਸੇ ਸਰਾਪ ਕਾਰਨ ਇਹ ਜ਼ਿੰਦਗੀ ਬਿਤਾ ਰਹੇ ਹਨ। ਜੇ ਮੈਂ ਇਸ ਨੂੰ ਸੱਚ ਮੰਨ ਲੈਂਦਾ ਤਾਂ ਮੈਂ ਸੋਚਣਾ ਸੀ ਕਿ ਮੈਂ ਉੱਪਰ ਆਕਾਸ਼ ਵਿੱਚ ਕਿਸੇ ਨੂੰ ਨਰਾਜ਼ ਕਰ ਲਿਆ ਹੋਣੈ। ਪਰ ਮੈਂ ਸੋਚਿਆ ਕਿ ਇਸ ਦੀ ਦੂਜੀ ਤਰ੍ਹਾਂ ਕੁਦਰਤ ਦੇ ਕਾਨੂੰਨਾਂ ਨਾਲ ਵਿਆਖਿਆ ਕੀਤੀ ਜਾ ਸਕਦੀ ਹੈ। ਇਸ ਲਈ ਇਹ ਕੁਦਰਤ ਦੇ ਕਾਨੂੰਨ ਕੀ ਹਨ ਅਤੇ ਇਹ ਇੰਨੇ ਤਾਕਤਵਰ ਕਿਉਂ ਹਨ, ਮੈਂ ਤੁਹਾਨੂੰ ਟੈਨਿਸ ਦੀ ਖੇਡ ਨਾਲ ਦਰਸਾਵਾਂਗਾ।

ਟੈਨਿਸ 'ਤੇ ਦੋ ਤਰ੍ਹਾਂ ਦੇ ਕਾਨੂੰਨ ਲਾਗੂ ਹੁੰਦੇ ਹਨ। ਇੱਕ ਹਨ, ਮਨੁੱਖ ਦੇ ਬਣਾਏ ਕਾਨੂੰਨ, ਖੇਡ ਦੇ ਨਿਯਮ, ਇਸ ਵਿੱਚ ਖੇਡ ਦੇ ਮੈਦਾਨ ਦੀ ਲੰਬਾਈ ਚੌੜਾਈ, ਨੈੱਟ ਦੀ ਉਚਾਈ ਅਤੇ ਕਦੋਂ ਗੇਂਦ ਨੂੰ ਅੰਦਰ ਅਤੇ ਕਦੋਂ ਬਾਹਰ ਮੰਨਿਆ ਜਾਵੇਗਾ। ਜੇਕਰ ਟੈਨਿਸ ਬੋਰਡ ਚਾਹੇ ਤਾਂ ਇਹਨਾਂ ਨਿਯਮਾਂ ਨੂੰ ਬਦਲਿਆ ਜਾ ਸਕਦਾ ਹੈ। ਪਰ ਦੂਸਰੇ ਨਿਯਮ ਜੋ ਖੇਡ 'ਤੇ ਲਾਗੂ ਹੁੰਦੇ ਹਨ, ਉਹ ਨਿਸਚਿਤ ਹਨ, ਬਦਲੇ ਨਹੀਂ ਜਾ ਸਕਦੇ। ਉਹ ਨਿਸਚਿਤ ਕਰਦੇ ਹਨ, ਕਿ ਗੇਂਦ ਦਾ ਕੀ ਹੋਵੇਗਾ ਜਦ ਉਸ ਨੂੰ ਬੈਟ ਨਾਲ ਮਾਰਿਆ ਜਾਵੇਗਾ। ਗੇਂਦ ਕਿੱਧਰ ਜਾਵੇਗੀ, ਕਿੰਨੇ ਜ਼ੋਰ ਨਾਲ ਅਤੇ ਕਿਸ ਕੋਣ 'ਤੇ ਬੈਟ ਮਾਰਿਆ ਗਿਆ ਹੈ 'ਤੇ ਨਿਰਭਰ ਕਰੇਗੀ। ਕੁਦਰਤ ਦੇ ਕਾਨੂੰਨ ਇਸ ਗੱਲ ਦੀ ਵਿਆਖਿਆ ਕਰਦੇ ਹਨ ਕਿ ਵਸਤੂਆਂ ਭੂਤਕਾਲ, ਵਰਤਮਾਨ ਅਤੇ ਭਵਿੱਖ ਵਿੱਚ ਕਿਵੇਂ ਕੰਮ ਕਰਦੀਆਂ ਹਨ। ਟੈਨਿਸ ਦੀ ਗੇਂਦ ਹਮੇਸ਼ਾ ਉੱਥੇ ਹੀ ਜਾਵੇਗੀ, ਜਿੱਥੇ ਇਹ ਨਿਯਮ ਮੁਤਾਬਿਕ ਜਾਣੀ ਚਾਹੀਦੀ ਹੈ। ਹੋਰ ਵੀ ਕਈ ਨਿਯਮ ਹਨ, ਜੋ ਇੱਥੇ ਲਾਗੂ ਹੋ ਰਹੇ ਹਨ ਅਤੇ ਉਹ ਹਰ ਵਰਤਾਰੇ ਨੂੰ ਨਿਯਮਬੱਧ ਕਰਦੇ ਹਨ। ਇਸ ਬੱਲੇ ਨੂੰ ਮਾਰਨ ਲਈ, ਵਰਤੀ ਤਾਕਤ ਖਿਡਾਰੀ ਪੱਠਿਆਂ ਵਿੱਚ ਕਿਵੇਂ ਬਣੀ, ਉਹਨਾਂ ਦੇ ਪੈਰਾਂ ਹੇਠ ਘਾਹ, ਪਰ ਜੋ ਸਭ ਤੋਂ ਵੱਧ ਮਹੱਤਵਪੂਰਨ ਹੈ, ਉਹ ਹੈ ਕਿ ਇਹ ਨਿਯਮ ਨਿਸਚਿਤ ਹਨ ਅਤੇ ਹਰ ਥਾਂ ਲਾਗੂ ਹੁੰਦੇ ਹਨ। ਇਹ ਸਿਰਫ਼ ਗੇਂਦ ਦੀ ਗਤੀ 'ਤੇ ਹੀ ਲਾਗੂ ਨਹੀਂ ਹੁੰਦੇ ਸਗੋਂ ਸਭ ਗ੍ਰਹਿਾਂ ਦੀ ਗਤੀ 'ਤੇ ਵੀ ਲਾਗੂ ਹੁੰਦੇ ਹਨ 'ਤੇ ਬ੍ਰਹਿਮੰਡ ਵਿਚਲੀ ਹਰ ਵਸਤੂ 'ਤੇ। ਮਨੁੱਖ ਦੇ ਬਣਾਏ ਨਿਯਮਾਂ ਦੇ ਉਲਟ, ਕੁਦਰਤ ਦੇ ਕਾਨੂੰਨਾਂ ਦੀ ਕਦੇ ਉਲੰਘਣਾ ਨਹੀਂ ਹੁੰਦੀ, ਇਸੇ ਲਈ ਇਹ ਇੰਨੇ ਤਾਕਤਵਰ ਹਨ ਅਤੇ ਜੇਕਰ ਧਾਰਮਿਕ ਪੱਖ ਤੋਂ ਵੇਖੀਏ ਤਾਂ ਵਿਵਾਦਗ੍ਰਸਤ ਵੀ। ਜੇਕਰ ਜਿਸ ਤਰ੍ਹਾਂ ਮੈਂ ਮੰਨਦਾ ਹਾਂ ਤੁਸੀਂ ਮੰਨ ਲਓ ਕਿ ਕੁਦਰਤ ਦੇ ਕਾਨੂੰਨ ਨਿਸਚਿਤ ਹਨ ਤਾਂ ਫਿਰ ਇਹ ਸੁਆਲ ਪੈਦਾ ਹੁੰਦਾ ਹੈ ਕਿ ਫਿਰ 'ਰੱਬ' ਦੇ ਕਰਨ ਵਾਲਾ ਕੀ ਰਹਿ ਗਿਆ। ਇਹ ਸਾਇੰਸ ਤੇ ਧਰਮ ਵਿਚਕਾਰ ਇੱਕ ਵੱਡਾ ਵਿਰੋਧ ਹੈ ਅਤੇ ਹੁਣ ਬੇਸ਼ੱਕ ਮੇਰੇ ਵਿਚਾਰ ਵੱਡੀਆਂ ਸੁਰਖੀਆਂ ਬਣੇ ਹਨ, ਪਰ ਇਹ ਪ੍ਰਾਚੀਨ ਵਿਵਾਦ ਹੈ। ਸੰਨ 1277 ਵਿੱਚ 21ਵੇਂ ਜੌਹਨ ਨੂੰ ਇਹ ਕੁਦਰਤ ਦੇ ਕਾਨੂੰਨਾਂ ਤੋਂ ਇੰਨਾ ਡਰ ਲੱਗਿਆ ਕਿ ਉਸ ਨੇ ਇਹਨਾਂ ਨੂੰ ਗੱਪ ਕਿਹਾ। ਪਰ



ਬਦਨਸੀਬੀ ਇਹ ਕਿ ਇਸ ਤਰ੍ਹਾਂ ਕਹਿਣ ਨਾਲ ਗਰੂਤਾ ਦੇ ਕਾਨੂੰਨ ਨਾ ਬਦਲੇ, ਕੁਝ ਮਹੀਨਿਆਂ ਬਾਅਦ ਮਹਿਲ ਦੀ ਛੱਤ ਪੋਪ ਦੇ ਸਿਰ 'ਤੇ ਡਿੱਗ ਪਈ। ਪਰ ਸੰਗਠਤ ਧਰਮ ਨੇ ਇਸ ਦਾ ਛੇਤੀ ਇਲਾਜ ਲੱਭ ਲਿਆ। ਅਗਲੀਆਂ ਕਈ ਸਦੀਆਂ ਇਹੀ ਕਿਹਾ ਜਾਂਦਾ ਰਿਹਾ ਕਿ ਕੁਦਰਤ ਦੇ ਕਾਨੂੰਨ 'ਰੱਬ' ਨੇ ਬਣਾਏ ਹਨ ਅਤੇ ਜੇਕਰ ਚਾਹੇ ਤਾਂ ਰੱਬ ਇਹਨਾਂ ਨੂੰ ਤੋੜ ਵੀ ਸਕਦਾ ਹੈ।

ਇਹ ਧਾਰਨਾ ਇਸ ਵਿਚਾਰ ਨਾਲ ਹੋਰ ਵੀ ਪੱਕੀ ਹੋ ਗਈ ਕਿ ਸਾਡੀ ਧਰਤੀ ਇਸ ਸਾਰੇ ਦਾ ਕੇਂਦਰ, ਬਿਲਕੁਲ ਅਹਿਲ ਖੜ੍ਹਾ ਹੈ ਅਤੇ ਸਾਰੇ ਤਾਰੇ ਅਤੇ ਗ੍ਰਹਿ ਇਸ ਦੁਆਲੇ ਇੱਕ ਯੋਜਨਾਬੱਧ ਤਰੀਕੇ ਨਾਲ ਚੱਕਰ ਲਾਉਂਦੇ ਹਨ। ਇਸ ਸਾਰੇ ਦੇ ਉਲਟ, ਅਰਸਤੂ ਦੀ ਵਿਆਖਿਆ ਨੂੰ ਲੋਕ ਕਦੋਂ ਦੇ ਭੁੱਲ ਚੁੱਕੇ ਸਨ। ਪਰ ਮਨੁੱਖ ਕੁਦਰਤੀ ਤੌਰ 'ਤੇ ਜਗਿਆਸੂ ਹਨ ਅਤੇ ਕੁਝ ਖਾਸ ਕਰ, ਗੈਲੀਲੀਓ ਗਲੈਲੀ ਵਰਗੇ ਆਪਣੇ ਆਪ ਨੂੰ 'ਰੱਬ' ਦੇ ਬਣਾਏ ਇਸ ਘਟਨਾ ਚੱਕਰ ਨੂੰ ਘੋਖਣੋਂ ਨਾ ਰੋਕ ਸਕੇ। ਇਹ ਸਾਲ 1609 ਸੀ ਅਤੇ ਇਸ ਵਾਰ ਦੇ ਨੀਤਜੇ ਸਭ ਕੁਝ ਨੂੰ ਬਦਲ ਦੇਣ ਵਾਲੇ ਸਨ। **ਗੈਲੀਲੀਓ ਅਧੁਨਿਕ ਸਾਇੰਸ ਦਾ ਮੋਢੀ ਅਤੇ ਮੇਰੇ ਨਾਇਕਾਂ ਵਿੱਚੋਂ ਇੱਕ ਹੈ।** ਉਹ ਆਪਣੇ ਇਰਾਦੇ ਦਾ ਇੰਨਾ ਪੱਕਾ ਸੀ ਕਿ ਉਸ ਨੇ ਵਧੀਆ ਲੈਂਜ਼ (ਵੱਡਦਰਸ਼ੀ ਸ਼ੀਸ਼ੇ) ਬਣਾ ਲਏ ਜੋ ਅਕਾਸ਼ ਨੂੰ 20 ਗੁਣਾ ਵੱਡਾ ਕਰਕੇ ਵਿਖਾ ਸਕਦੇ ਸਨ। ਬੜੇ ਧਿਆਨ ਨਾਲ ਉਸ ਨੇ ਇਹਨਾਂ ਨੂੰ ਜੋੜ ਕੇ ਦੂਰਬੀਨ ਬਣਾ ਲਈ। ਪਦੂਆ ਵਿਚਲੇ ਆਪਣੇ ਘਰ ਤੋਂ ਉਸ ਨੇ ਇਸ ਦੂਰਬੀਨ ਨਾਲ ਕਈ ਰਾਤਾਂ ਬ੍ਰਹਿਸਪਤੀ (ਯੂਪੀਟਰ) ਗ੍ਰਹਿ ਦਾ ਨਿਰੀਖਣ ਕੀਤਾ ਅਤੇ ਅਸਚਰਜ ਨਤੀਜੇ 'ਤੇ ਪਹੁੰਚਿਆ। ਉਸ ਨੇ ਬੜੇ ਵੱਡੇ ਬ੍ਰਹਿਸਪਤੀ ਦੇ ਬਿਲਕੁਲ ਨੇੜੇ ਤਿੰਨ ਨਿੱਕੇ ਬਿੰਦੂ ਵੇਖੇ। ਪਹਿਲਾਂ ਪਹਿਲ ਉਸ ਨੇ ਸੋਚਿਆ ਕਿ ਇਹ ਕੋਈ ਫਿੱਕੇ ਤਾਰੇ ਹੋਣਗੇ ਜੋ ਨਿੱਕੇ ਦਿਸਦੇ ਹਨ, ਪਰ ਜਦ ਉਸ ਨੇ ਲਗਾਤਾਰ ਕਈ ਰਾਤਾਂ ਵੇਖਿਆ ਕਿ ਇਹ ਇੱਧਰ ਉੱਧਰ ਜਾਂਦੇ ਸਨ, ਤਦ ਚੌਥਾ ਬਿੰਦੂ ਦਿਸਣ ਲੱਗਿਆ। ਕਦੇ-ਕਦੇ ਇੱਕ ਬਿੰਦੂ ਦਿਸਣੋ ਹੱਟ ਜਾਂਦਾ ਅਤੇ ਫਿਰ ਦਿਸਣ ਲੱਗਦਾ। ਉਸ ਨੂੰ ਅਹਿਸਾਸ ਹੋਇਆ ਕਿ ਇਹ ਜ਼ਰੂਰ ਚੰਦ ਹਨ ਜੋ ਇਸ ਵੱਡੇ ਗ੍ਰਹਿ ਦੁਆਲੇ ਚੱਕਰ ਲਾ ਰਹੇ ਹਨ। ਇਹ ਇੱਕ ਪੱਕਾ ਸਬੂਤ ਸੀ ਕਿ ਘੱਟੋ-ਘੱਟ ਕੁਝ ਚੀਜ਼ਾਂ ਧਰਤੀ ਦੁਆਲੇ ਨਹੀਂ ਘੁੰਮਦੀਆਂ। ਇਸ ਖੋਜ ਤੋਂ ਉਤਸ਼ਾਹਿਤ ਹੋ ਕੇ ਗੈਲੀਲੀਓ ਨੇ ਇਹ ਸਿੱਧ ਕਰਨਾ ਸ਼ੁਰੂ ਕਰ ਦਿੱਤਾ ਕਿ ਧਰਤੀ ਸੂਰਜ ਦੁਆਲੇ ਚੱਕਰ ਲਾਉਂਦੀ ਹੈ। ਗੈਲੀਲੀਓ ਦੀ ਖੋਜ ਨੇ ਵਿਚਾਰਾਂ ਵਿੱਚ ਇਨਕਲਾਬ ਲਈ ਰਾਹ ਪੱਧਰਾ ਕਰ ਦਿੱਤਾ, ਜਿਸ ਨੇ ਸਾਇੰਸ ਤੋਂ ਧਰਮ ਦੀ ਪਕੜ ਢਿੱਲੀ ਕਰਨੀ ਸੀ।

ਪਰ ਸਤਾਰਵੀਂ ਸਦੀ ਵਿੱਚ ਇਸ ਗੱਲ ਕਾਰਨ ਗੈਲੀਲੀਓ ਨੂੰ ਚਰਚ ਤੋਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਇਹ ਮੰਨ ਕੇ ਕਿ ਉਸ ਦੀ ਇਹ ਗੱਲ ਕਿ ਧਰਤੀ ਸੂਰਜ ਦੁਆਲੇ ਚੱਕਰ ਲਾਉਂਦੀ ਹੈ, ਗੱਲ ਹੈ, ਫਾਂਸੀ ਦੇ ਫੰਦੇ ਤੋਂ ਉਸ ਨੇ ਮਸਾਂ ਮਸਾਂ ਜਾਨ ਬਚਾਈ ਪਰ ਫਿਰ ਵੀ ਉਸ ਨੂੰ ਆਪਣੀ ਉਮਰ ਦੇ ਅਖੀਰਲੇ 9 ਸਾਲ, ਆਪਣੇ ਘਰ ਅੰਦਰ ਹੀ ਨਜ਼ਰਬੰਦ ਰਹਿਣਾ ਪਿਆ। ਗੱਲ ਤੁਰੀ ਆਉਂਦੀ ਹੈ ਕਿ ਜਦ ਉਸ ਨੇ ਆਪਣੇ ਪਾਪ ਨੂੰ ਮੰਨਿਆ ਉਹ ਆਪਣੇ ਮੂੰਹ ਵਿੱਚ ਕਹਿ ਰਿਹਾ ਸੀ, ਪਰ ਧਰਤੀ ਚੱਕਰ ਤਾਂ ਲਾਉਂਦੀ ਹੈ। ਅਗਲੇ 300 ਸਾਲ ਜਦ ਕੁਦਰਤ ਦੇ ਹੋਰ ਨਿਯਮਾਂ ਦੀ ਖੋਜ ਹੋਈ ਸਾਇੰਸ ਨੇ ਸਭ ਕਿਸਮ ਦੀਆਂ ਚੀਜ਼ਾਂ ਦੀ ਵਿਆਖਿਆ ਦੇਣੀ ਸ਼ੁਰੂ ਕਰ ਦਿੱਤੀ। ਬਿਜਲੀ ਕਿਉਂ ਲਿਸ਼ਕਦੀ ਹੈ, ਤੂਫ਼ਾਨ ਕਿਉਂ ਆਉਂਦੇ ਹਨ, ਤੋਂ ਲੈ ਕੇ, ਤਾਰੇ ਕਿਉਂ ਚਮਕਦੇ ਹਨ। ਹਰ ਨਵੀਂ ਖੋਜ ਨੇ 'ਰੱਬ' ਦੀ ਲੋੜ ਨੂੰ ਹੋਰ ਘਟਾ ਦਿੱਤਾ। ਆਖਿਰਕਾਰ ਜੇਕਰ ਤੁਹਾਨੂੰ ਪਤਾ ਹੈ ਕਿ ਗ੍ਰਹਿਣ ਕਿਉਂ ਲੱਗਦਾ ਹੈ, ਤੁਹਾਨੂੰ ਅਸਮਾਨ ਵਿੱਚ ਰਹਿੰਦੇ ਬਘਿਆੜ ਦੇਵਤੇ ਵਿੱਚ ਵਿਸ਼ਵਾਸ ਹੋਣ ਦੀ ਸੰਭਾਵਨਾ ਘਟ ਜਾਵੇਗੀ।

ਮੈਂ ਪੁਲਾੜ ਵਿਗਿਆਨ ਤੇ 1985 ਵਿੱਚ ਵੈਟੀਕਨ ਰੋਮ ਵਿੱਚ ਇੱਕ ਕਾਨਫ਼ਰੰਸ ਵਿੱਚ ਹਿੱਸਾ ਲਿਆ। ਸਾਇੰਸਦਾਨਾਂ ਦੀ ਇਕੱਤਰਤਾ ਨੂੰ ਪੋਪ ਜੌਹਨ ਪਾਲ ਦੂਜੇ ਨਾਲ ਗੱਲਬਾਤ ਕਰਨ ਦਾ ਮੌਕਾ ਮਿਲਿਆ। ਉਸ ਨੇ ਕਿਹਾ ਕਿ ਬ੍ਰਹਿਮੰਡ ਕਿਵੇਂ ਵਿੱਚਰਦਾ ਹੈ, ਬਾਰੇ ਖੋਜ ਕਰਨੀ ਠੀਕ ਹੈ, ਪਰ ਸਾਨੂੰ ਇਸ ਦੀ ਉਤਪਤੀ ਬਾਰੇ ਕਿੰਤੂ ਪ੍ਰੰਤੂ ਨਹੀਂ ਕਰਨਾ ਚਾਹੀਦਾ ਕਿਉਂਕਿ ਇਹ ਸਭ 'ਰੱਬ' ਦਾ ਕੰਮ ਸੀ। ਪਰ ਮੈਨੂੰ ਠੀਕ ਦੱਸਦਿਆਂ ਖੁਸ਼ੀ ਹੋ ਰਹੀ ਹੈ ਕਿ ਮੈਂ ਇਸ ਸਲਾਹ ਨੂੰ ਨਹੀਂ ਮੰਨਿਆ, ਮੈਂ ਆਪਣੀ ਜਗਿਆਸਾ ਨੂੰ ਰੋਕ ਨਹੀਂ ਸਕਦਾ। ਪੁਲਾੜ ਦਾ ਇਤਿਹਾਸ ਐਨਾ ਸੌਖਾ ਨਹੀਂ, ਜਿੰਨਾ ਵੇਖਣ ਨੂੰ ਲੱਗਦਾ ਹੈ। ਬ੍ਰਹਿਮੰਡ ਦੀ ਗੁੰਝਲਤਾ ਅਤੇ ਵੰਨ-ਸੁਵੰਨਤਾ ਦੇ ਬਾਵਜੂਦ, ਇਸ ਨੂੰ ਬਣਾਉਣ ਲਈ ਸਾਨੂੰ ਸਿਰਫ਼ 3 ਚੀਜ਼ਾਂ ਲੋੜ ਪੈਂਦੀ ਹੈ। **ਪਹਿਲੀ** ਹੈ ਪਦਾਰਥ, ਉਹ ਵਸਤੂ ਜਿਸ ਦਾ ਭਾਰ ਹੈ। ਪਦਾਰਥ ਸਾਡੇ ਚਾਰੇ ਪਾਸੇ ਹੈ, ਸਾਡੇ ਹੇਠਾਂ ਸਾਡੇ ਪੈਰਾਂ ਥੱਲੇ ਧਰਤੀ ਅਤੇ ਬਾਹਰ ਪੁਲਾੜ ਵਿੱਚ ਧੂੜ, ਪੱਥਰ, ਬਰਫ਼, ਤਰਲ, ਗੈਸ ਦੇ ਵਿਸ਼ਾਲ ਬੱਦਲ, ਤਾਰਿਆਂ ਦੇ ਬਹੁ ਅਕਾਰੀ ਕੁੰਡਲ, ਹਰ ਇੱਕ ਵਿੱਚ ਖਰਬਾਂ ਸੂਰਜ, ਅਥਾਹ ਦੂਰੀ ਤੱਕ ਫੈਲੇ ਹੋਏ। **ਦੂਸਰੀ** ਚੀਜ ਜੋ ਸਾਨੂੰ ਚਾਹੀਦੀ ਹੈ, ਉਹ ਹੈ ਊਰਜਾ, ਜਿਸ ਨਾਲ ਸਾਡਾ ਹਰ ਰੋਜ਼ ਵਾਹ ਪੈਂਦਾ ਹੈ, ਸੂਰਜ ਵੱਲ ਵੇਖੋ, ਇਹ ਤੁਹਾਨੂੰ ਆਪਣੇ ਚਿਹਰੇ 'ਤੇ ਮਹਿਸੂਸ ਹੋਵੇਗੀ।

ਇੱਕ 15 ਕਰੋੜ ਕਿਲੋਮੀਟਰ ਦੂਰ ਤਾਰੇ ਦੀ ਬਣਾਈ ਊਰਜਾ, ਊਰਜਾ ਬ੍ਰਹਿਮੰਡ ਵਿੱਚ ਰਸੀ ਹੋਈ ਹੈ, ਉਹਨਾਂ ਸਾਰੀਆਂ ਕਿਰਿਆਵਾਂ ਨੂੰ ਚਾਲੂ ਰੱਖਦੀ ਹੋਈ ਜੋ ਇਸ ਥਾਂ ਨੂੰ ਵੇਗ ਵਿੱਚ ਅਤੇ ਸਦਾ ਬਦਲਦੀ ਰੱਖਦੇ ਹਨ। ਸਾਡੇ ਕੋਲ ਹੁਣ ਪਦਾਰਥ ਹੈ, ਊਰਜਾ ਹੈ, **ਤੀਜੀ** ਚੀਜ਼ ਜੋ ਸਾਨੂੰ ਚਾਹੀਦੀ ਹੈ, ਉਹ ਹੈ, ਖਾਲੀ ਥਾਂ, ਪੁਲਾੜ, ਬਹੁਤ ਜ਼ਿਆਦਾ ਖਾਲੀ ਥਾਂ। ਤੁਸੀਂ ਬ੍ਰਹਿਮੰਡ ਨੂੰ ਕਈ ਕੁਝ ਕਹਿ ਸਕਦੇ ਹੋ, ਵਿਸਮਾਦੀ, ਸੁਹਣਾ, ਭਿਆਨਕ, ਪਰ ਤੁਸੀਂ ਇਸ ਨੂੰ ਕੂੜਾ ਕਰਕਟ ਨਹੀਂ ਕਹਿ ਸਕਦੇ, ਜਿੱਧਰ ਵੀ ਨਿਗਾਹ ਮਾਰੋ ਤੁਹਾਨੂੰ ਖਾਲੀ ਥਾਂ ਦਿੱਸੇਗੀ, ਹੋਰ ਖਾਲੀ ਥਾਂ, ਹੋਰ ਖਾਲੀ ਥਾਂ, ਹਰ ਪਾਸੇ, ਤੁਹਾਨੂੰ ਚੱਕਰ ਆਉਣ ਲੱਗਣਗੇ।

ਇਹ ਤਿੰਨ ਚੀਜ਼ਾਂ ਕਿੱਥੋਂ ਆਈਆਂ। ਇਸ ਬਾਰੇ ਵੀਹਵੀਂ ਸਦੀ ਤੱਕ ਕਿਸੇ ਨੂੰ ਕੋਈ ਪਤਾ ਨਹੀਂ ਸੀ। ਇਸ ਜਵਾਬ ਇੱਕ ਵਿਅਕਤੀ ਦੀ ਸੋਚਣੀ ਵਿੱਚੋਂ ਨਿੱਕਲਿਆ। ਸ਼ਾਇਦ ਦੁਨੀਆਂ ਦਾ ਸਭ ਤੋਂ ਵਧੀਆ ਸਾਇੰਸਦਾਨ, ਜਿਸ ਨੇ ਇਸ ਧਰਤੀ ’ਤੇ ਜਨਮ ਲਿਆ ਹੈ। ਉਸ ਦਾ ਨਾਂ ਸੀ ਐਲਬਰਟ ਆਇਨਸਟਾਈਨ। ਠੀਕ, ਮੈਂ ਉਸ ਨੂੰ ਮਿਲ ਨਹੀਂ ਸਕਿਆ, ਕਿਉਂਕਿ ਮੇਰੀ ਉਮਰ ਸਿਰਫ਼ 13 ਸਾਲ ਸੀ, ਜਦ ਉਸ ਦੀ ਮੌਤ ਹੋ ਗਈ। ਆਈਨਸਟਾਈਨ ਨੂੰ ਅਲੌਕਿਕ ਖਿਆਲ ਆਇਆ। ਬ੍ਰਹਿਮੰਡ ਨੂੰ ਬਣਾਉਣ ਵਾਲੀਆਂ ਦੋ ਮੁੱਖ ਚੀਜ਼ਾਂ ਪਦਾਰਥ ਅਤੇ ਊਰਜਾ, ਅਸਲ ਵਿੱਚ ਇੱਕੋ ਚੀਜ਼ ਹਨ, ਇੱਕੋ ਸਿੱਕੇ ਦੇ ਦੋ ਪਾਸੇ, ਉਸ ਦਾ ਮਸ਼ਹੂਰ ਫਾਰਮੂਲਾ $e=mc^2$(ਊਰਜਾ=ਪਦਾਰਥ ਦਾ ਭਾਰ × ਪ੍ਰਕਾਸ਼ ਦੀ ਗਤੀ × ਪ੍ਰਕਾਸ਼ ਦੀ ਗਤੀ) ਦਾ ਸਿੱਧਾ ਮਤਲਬ ਹੈ ਕਿ ਪਦਾਰਥ ਨੂੰ ਊਰਜਾ ਵਿੱਚ ਬਦਲਿਆ ਜਾ ਸਕਦਾ ਹੈ ਅਤੇ ਊਰਜਾ ਨੂੰ ਪਦਾਰਥ ਵਿੱਚ। ਸੋ, ਅਸੀਂ ਕਹਿ ਸਕਦੇ ਹਾਂ ਕਿ ਸਾਰਾ ਬ੍ਰਹਿਮੰਡ ਤਿੰਨ ਨਹੀਂ ਸਿਰਫ਼ ਦੋ ਚੀਜ਼ਾਂ ਦਾ ਬਣਿਆ ਹੋਇਆ ਹੈ।

ਇਹ ਸਾਰੀ ਊਰਜਾ ਅਤੇ ਖਾਲੀ ਥਾਂ ਕਿੱਥੋਂ ਆਈ? ਇਸ ਸੁਆਲ ਦਾ ਜਵਾਬ ਸਾਇੰਸਦਾਨਾਂ ਦੀ ਦਹਾਕਿਆਂ ਦੀ ਖੋਜ ਤੋਂ ਲੱਭਾ। ਖਾਲੀ ਥਾਂ ਅਤੇ ਊਰਜਾ ਆਪਣੇ ਆਪ ਇੱਕ ਘਟਨਾ ਵੇਲੇ ਬਣੇ ਜਿਸ ਨੂੰ ਅੱਜ ਅਸੀਂ ਵੱਡਾ ਧਮਕਾ (ਬਿਗ ਬੈਂਗ) ਕਹਿੰਦੇ ਹਾਂ। ਵੱਡੇ ਧਮਾਕੇ ਵੇਲੇ ਊਰਜਾ ਨਾਲ ਭਰਿਆ ਸਾਰਾ ਬ੍ਰਹਿਮੰਡ ਹੋਂਦ ਵਿੱਚ ਆ ਗਿਆ ’ਤੇ ਇਸ ਦੇ ਨਾਲ ਹੀ ਬਣੀ ਖਾਲੀ ਥਾਂ। ਇਹ ਸਾਰਾ ਫੈਲਦਾ ਗਿਆ ਜਿਵੇਂ ਕੋਈ ਗੁਬਾਰਾ ਹਵਾ ਭਰਨ ਨਾਲ ਫੈਲਦਾ ਹੈ। ਸੋ, ਇਸ ਸਾਰੀ ਊਰਜਾ ਅਤੇ ਖਾਲੀ ਥਾਂ ਕਿੱਥੋਂ ਆਈ ਅਤੇ ਕਿਵੇਂ, ਇਹ ਊਰਜਾ ਨਾਲ ਭਰਿਆ ਸਾਰਾ ਬ੍ਰਹਿਮੰਡ ਅਤੇ ਅਥਾਹ ਖਾਲੀ ਥਾਂ ਅਤੇ ਹਰ ਉਹ ਵਸਤੂ ਜੋ ਇਸ ਵਿੱਚ ਹੈ, ਅਣਹੋਂਦ (ਸਿਫ਼ਰ) ਤੋਂ ਕਿਵੇਂ ਪੈਦਾ ਹੋ ਗਈ? ਕਈਆਂ ਲਈ ਇਹ ਥਾਂ ਹੈ, ਜਿੱਥੇ ‘ਰੱਬ’ ਦੀ ਲੋੜ ਦਿਸਣ ਲੱਗ ਪੈਂਦੀ ਹੈ। ‘ਰੱਬ’ ਨੇ ਇਹ ਸਾਰੀ ਊਰਜਾ ਅਤੇ ਖਾਲੀ ਥਾਂ ਬਣਾਈ, ਵੱਡੇ ਧਮਾਕੇ ਵੇਲੇ। ਪਰ ਸਾਇੰਸ ਹੋਰ ਕਹਾਣੀ ਦੱਸਦੀ ਹੈ। ਮੈਂ ਆਪਣੇ ਲਈ ਖਤਰਾ ਸਹੇੜਦਾ ਹੋਇਆ ਇਹ ਕਹਿ ਸਕਦਾ ਹਾਂ ਕਿ ਜਿਵੇਂ ਅਸੀਂ ਸੂਰਜ ਗ੍ਰਹਿਣ ਦੇ ਕੁਦਰਤੀ ਵਰਤਾਰੇ ਨੂੰ ਜੋ ਵਾਇਕਿੰਗ ਨੂੰ ਡਰਾਉਂਦਾ ਸੀ, ਸਮਝ ਸਕਦੇ ਹਾਂ, ਜਿਵੇਂ ਅਸੀਂ ਆਇਨਸਟਾਈਨ ਦੁਆਰਾ ਸਿੱਧ ਕੀਤੇ ਪਦਾਰਥ ਅਤੇ ਊਰਜਾ ਇੱਕ ਹੈ, ਨੂੰ ਸਮਝ ਸਕਦੇ ਹਾਂ, ਇਸੇ ਤਰ੍ਹਾਂ ਅਸੀਂ ਕੁਦਰਤ ਦੇ ਕਾਨੂੰਨਾਂ ਨੂੰ ਲਾਗੂ ਕਰਕੇ, ‘ਰੱਬ’ ਤੋਂ ਬਿਨਾਂ ਬ੍ਰਹਿਮੰਡ ਕਿਵੇਂ ਬਣਿਆ ਵੀ ਸਮਝ ਸਕਦੇ ਹਾਂ।

ਜਦ ਦੂਜੀ ਵੱਡੀ ਜੰਗ ਤੋਂ ਬਾਅਦ ਮੈਂ ਇੰਗਲੈਂਡ ਵਿੱਚ ਵੱਡਾ ਹੋ ਰਿਹਾ ਸਾਂ, ਬੜੇ ਥੁੜਾਂ ਮਾਰੇ ਦਿਨ ਸਨ। ਸਾਨੂੰ ਪੜ੍ਹਾਇਆ ਜਾਂਦਾ ਸੀ ਕਿ ਤੁਸੀਂ ਕੋਈ ਵੀ ਚੀਜ਼ ਬਿਨਾ ਕੁਝ ਦਿੱਤੇ ਨਹੀਂ ਲੈ ਸਕਦੇ। ਪਰ ਹੁਣ ਸਾਰੀ ਉਮਰ ਕੰਮ ਕਰਨ ਤੋਂ ਬਾਅਦ ਮੇਰਾ ਖਿਆਲ ਹੈ ਕਿ ਤੁਸੀਂ ਸਾਰੀ ਕਾਇਆਨਾਤ ਮੁਫ਼ਤ ਵਿੱਚ ਲੈ ਸਕਦੇ ਹੋ।

ਵੱਡੇ ਧਮਾਕੇ ਦਾ ਵੱਡਾ ਰਹੱਸ, ਇਸ ਦੀ ਵਿਆਖਿਆ ਕਰਨਾ ਹੈ ਕਿ ਸਾਰੀ ਅਥਾਹ ਊਰਜਾ ਅਤੇ ਖਾਲੀ ਥਾਂ ਵਾਲਾ ਬ੍ਰਹਿਮੰਡ ਆਪਣੇ ਆਪ ਬਗੈਰ ਕਿਸੇ ਚੀਜ਼ ਤੋਂ ਹੋਂਦ ਵਿੱਚ ਕਿਵੇਂ ਆ ਗਿਆ? ਇਸ ਰਹੱਸ ਦਾ ਜੁਆਬ ਸਾਡੇ ਬ੍ਰਹਿਮੰਡ ਦੇ ਅਜੀਬ ਤੱਥ ਵਿੱਚ ਪਿਆ ਹੈ। ਭੌਤਿਕ ਵਿਗਿਆਨ ਦੇ ਨਿਯਮ ਇਸ ਲਈ ਰਿਣ ਊਰਜਾ ਦੀ ਮੰਗ ਕਰਦੇ ਹਨ। ਤੁਹਾਨੂੰ ਇਹ ਨਿਰਾਲੀ ਪਰ ਨਿਰਣਾਇਕ ਧਾਰਨਾ ਨੂੰ ਸਮਝਾਉਣ ਲਈ ਆਓ ਆਪਾਂ ਇੱਕ ਸਧਾਰਨ ਮਿਲਦੀ ਜੁਲਦੀ ਉਦਾਹਰਣ ਲਈਏ। ਮੰਨ ਲਓ, ਕਿਸੇ ਆਦਮੀ ਨੇ ਕਿਸੇ ਪੱਧਰੇ ਥਾਂ ’ਤੇ ਉੱਚ ਟਿੱਲਾ ਬਣਾਉਣਾ ਹੈ। ਉੱਚਾ ਟਿੱਲਾ, ਬ੍ਰਹਿਮੰਡ ਬਣ ਰਿਹਾ ਹੈ। ਇਹ ਟਿੱਲਾ ਬਣਾਉਣ ਲਈ ਉਸ ਨੂੰ ਪੱਧਰੇ ਥਾਂ ਟੋਆ ਪੁੱਟਣਾ ਪੈ ਰਿਹਾ ਹੈ, ਟੋਏ ’ਚ ਕੱਢੀ ਮਿੱਟੀ ਨਾਲ ਉਹ ਟਿੱਲਾ ਬਣਾ ਰਿਹਾ ਹੈ। ਕਿਉਂਕਿ ਉਹ ਸਿਰਫ਼ ਟਿੱਲਾ ਹੀ ਨਹੀਂ ਬਣਾ ਰਿਹਾ ਸਗੋਂ ਇੱਕ ਟੋਆ ਵੀ ਪੁੱਟ ਰਿਹਾ ਹੈ, ਜੋ ਟਿੱਲੇ ਦਾ ਉਲਟ ਹੈ, ਜੋ ਮਿੱਟੀ ਟੋਏ ਵਿੱਚ ਸੀ, ਉਸ ਨਾਲ ਟਿੱਲਾ ਬਣ ਗਿਆ। ਦੋਨੋ ਬਰਾਬਰ ਹਨ। ਇਹ ਅਸੂਲ ਹੈ ਜੋ ਬ੍ਰਹਿਮੰਡ ਦੇ ਬਣਨ ਵੇਲੇ ਲਾਗੂ ਹੋਇਆ। ਜਦ ਵੱਡੇ ਧਮਾਕੇ ਵੇਲੇ ਅਥਾਹ ਧਨ ਊਰਜਾ ਪੈਦਾ ਹੋਈ, ਨਾਲ ਹੀ ਬਰਾਬਰ ਰਿਣ ਊਰਜਾ ਪੈਦਾ ਹੋਈ। ਇਸ ਤਰ੍ਹਾਂ ਧਨ ਊਰਜਾ ਅਤੇ ਰਿਣ ਊਰਜਾ ਨੂੰ ਜੋੜਿਆਂ ਨਤੀਜਾ ਹਮੇਸ਼ਾ



ਸਿਫ਼ਰ ਆਉਂਦਾ ਹੈ। ਇਹ ਕੁਦਰਤ ਦਾ ਇੱਕ ਹੋਰ ਨਿਯਮ ਹੈ। ਸੋ, ਅੱਜ ਇਹ ਸਾਰੀ ਰਿਣ ਊਰਜਾ ਕਿੱਥੇ ਹੈ? ਇਹ ਬ੍ਰਹਿਮੰਡ ਲਈ ਲੋੜੀਂਦੇ ਸਾਡੇ ਵੱਲੋਂ ਲਿਖੀ ਤੀਜੀ ਚੀਜ਼ ਵਿੱਚ ਹੈ, ਇਹ ਖਾਲੀ ਥਾਂ ਵਿੱਚ ਹੈ। ਇਹ ਬੇਸ਼ੱਕ ਅਜੀਬ ਲੱਗੇ ਪਰ ਕੁਦਰਤ ਦੇ ਗਰੂਤਾ ਅਤੇ ਗਤੀ ਦੇ ਨਿਯਮਾਂ ਮੁਤਾਬਿਕ, ਜੋ ਸਾਇੰਸ ਵਿੱਚ ਬੜੇ ਪੁਰਾਣੇ ਹਨ, ਖਾਲੀ ਥਾਂ ਅਥਾਹ ਊਰਜਾ ਨਾਲ ਭਰੀ ਪਈ ਹੈ, ਐਨੀ ਕਿ ਸਭ ਕੁਝ ਨੂੰ ਜੋੜਨ ਤੇ ਨਤੀਜਾ ਸਿਫ਼ਰ ਆਵੇਗਾ। ਮੈਂ ਇਹ ਮੰਨਦਾ ਹਾਂ, ਜੇਕਰ ਤੁਸੀਂ ਹਿਸਾਬ ਜਾਂ ਭੌਤਿਕ ਵਿਗਿਆਨ ਦੇ ਵਿਦਿਆਰਥੀ ਨਹੀਂ ਤਾਂ ਇਸ ਨੂੰ ਸਮਝਣਾ ਤੁਹਾਡੇ ਲਈ ਬਹੁਤ ਮੁਸ਼ਕਲ ਹੋਵੇਗਾ, ਪਰ ਹੈ ਇਹ ਸੱਚ। ਅਰਬਾਂ ਤਾਰਾ ਮੰਡਲ ਇੱਕ ਦੂਜੇ ਨੂੰ ਖਿੱਚਦੇ ਹਨ, ਜੋ ਇੱਕ ਬਹੁਤ ਵੱਡੀ ਬੈਟਰੀ ਦੀ ਤਰ੍ਹਾਂ ਕੰਮ ਕਰਦੇ ਹੋਏ ਰਿਣ ਊਰਜਾ ਨੂੰ ਸਟੋਰ ਕਰਦੇ ਹਨ। ਧਨ ਊਰਜਾ, ਜੋ ਅਸੀਂ ਸਾਰਾ ਪਦਾਰਥ ਤੇ ਊਰਜਾ ਵੇਖਦੇ ਹਨ, ਇੱਕ ਟਿੱਲੇ ਦੀ ਤਰ੍ਹਾਂ ਹੈ, ਇਸ ਦੇ ਬਰਾਬਰ ਦਾ ਟੋਟਾ, ਰਿਣ ਊਰਜਾ ਸਾਰੇ ਪੁਲਾੜ ਵਿੱਚ ਫੈਲੀ ਹੋਈ ਹੈ। ਤਾਂ ਫਿਰ ਇਸ ਦਾ ਸਾਡੀ ਇਸ ‘ਰੱਬ’ ਨੂੰ ਲੱਭਣ ਵਾਲੀ ਖੋਜ ’ਤੇ ਕੀ ਅਸਰ ਹੋਇਆ। ਇਸ ਦਾ ਮਤਲਬ ਹੈ ਕਿ ਜੇਕਰ ਬ੍ਰਹਿਮੰਡ ਵਿਚਲੇ ਸਭ ਕੁਝ ਨੂੰ ਜੋੜ ਕੇ ਨਤੀਜਾ ਸਿਫ਼ਰ ਆਉਂਦਾ ਹੈ, ਤਾਂ ਤੁਹਾਨੂੰ ਇਸ ਨੂੰ ਬਣਾਉਣ ਲਈ ‘ਰੱਬ’ ਦੀ ਕੋਈ ਲੋੜ ਨਹੀਂ। ਬ੍ਰਹਿਮੰਡ ਆਖਿਰ ਇੱਕ ਮੁਫ਼ਤ ਦਾ ਖਾਣਾ ਹੈ।

ਹੁਣ ਜਦ ਅਸੀਂ ਜਾਣ ਲਿਆ ਹੈ ਕਿ ਬ੍ਰਹਿਮੰਡ ਵਿੱਚ ਰਿਣ ਅਤੇ ਧਨ ਊਰਜਾ ਦਾ ਜੋੜ ਸਿਫ਼ਰ ਹੈ, ਤਾਂ ਫਿਰ ਹੁਣ ਇਹ ਜਾਣਨਾ ਹੈ ਕਿ ਇਸ ਸਭ ਨੂੰ ਕਿਸੇ ਨੇ ਤੇ ਕਿਵੇਂ ਸ਼ੁਰੂ ਕੀਤਾ। ਕਿਸ ਕਰਕੇ ਬ੍ਰਹਿਮੰਡ ਆਪਣੇ ਆਪ ਹੋਂਦ ਵਿੱਚ ਆ ਗਿਆ। ਪਹਿਲਾਂ ਪਹਿਲ ਇਹ ਸਮੱਸਿਆ ਭੌਚੱਕਾ ਕਰਨ ਵਾਲੀ ਲੱਗਦੀ ਹੈ, ਆਖਿਰਕਾਰ ਸਾਡੀ ਰੋਜ਼ਾਨਾ ਜ਼ਿੰਦਗੀ ਵਿੱਚ ਚੀਜ਼ਾਂ ਆਪਣੇ ਆਪ ਤਾਂ ਖਲਾਅ ਵਿੱਚੋਂ ਹੋਂਦ ਵਿੱਚ ਨਹੀਂ ਆਉਂਦੀਆਂ। ਤੁਹਾਨੂੰ ਕੌਫੀ ਦੇ ਕੱਪ ਲਈ, ਕੌਫ਼ੀ, ਪਾਣੀ, ਚੀਨੀ ਤੇ ਦੁੱਧ ਚਾਹੀਦੇ ਹਨ। ਪਰ ਇਸ ਕੌਫ਼ੀ ਦੇ ਕੱਪ ਵਿੱਚ ਦੁੱਧ ਦੇ ਕਣਾਂ ਵਿੱਚੋਂ ਬਰੀਕੀ ਵੱਲ, ਐਟਮ (ਅਣੂੰ) ਦੇ ਪੱਧਰ ਤੱਕ ਜਾਈਏ, ਤੇ ਇਸ ਤੋਂ ਵੀ ਅੱਗੇ ਉਪ ਅਣੂੰ (ਸਬਐਟਮ) ਤੱਕ, ਤੁਸੀਂ ਐਸੀ ਦੁਨੀਆਂ ਵਿੱਚ ਪ੍ਰਵੇਸ਼ ਕਰ ਜਾਂਦੇ ਹੋ, ਜਿੱਥੇ ਕਿਸੇ ਚੀਜ਼ ਦਾ ਬਗੈਰ ਕਿਸੇ ਚੀਜ਼ ਤੋਂ ਆਪਣੇ ਆਪ ਪੈਦਾ ਹੋ ਜਾਣਾ ਸੰਭਵ ਹੈ, ਘੱਟੋ ਘਟ ਕੁਝ ਸੰਖੇਪ ਸਮੇਂ ਲਈ, ਕਿਉਂਕਿ ਇਸ ਪੱਧਰ ਤੇ ਪ੍ਰੋਟੋਨ ਵਰਗੇ ਉਪ ਅਣੂੰ ਕਣ, ਕੁਦਰਤ ਦੇ ਉਹਨਾਂ ਨਿਯਮਾਂ ਮੁਤਾਬਿਕ ਵਿਚਰਦੇ ਹਨ, ਜਿਸ ਨੂੰ ਅਸੀਂ ਕੁਅੰਟਮ ਮਕੈਨਿਕਸ ਕਹਿੰਦੇ ਹਾਂ ਅਤੇ ਸਚਮੁੱਚ ਉਹ ਬੇਤੁਕੇ ਹੀ ਬਣ ਸਕਦੇ ਹਨ, ਕੁਝ ਚਿਰ ਰਹਿੰਦੇ ਹਨ, ਲੋਪ ਹੋ ਜਾਂਦੇ ਹਨ, ਤੇ ਕਿਤੇ ਹੋਰ ਦਿਸਣ ਲੱਗਦੇ ਹਨ ਕਿਉਂਕਿ ਅਸੀਂ ਜਾਣਦੇ ਹਾਂ ਕਿ ਬ੍ਰਹਿਮੰਡ ਕਿਸੇ ਵੇਲੇ ਬੜਾ ਹੀ ਛੋਟਾ ਸੀ, ਅਸਲ ਵਿੱਚ ਇੱਕ ਪ੍ਰੋਟੋਨ ਤੋਂ ਵੀ ਛੋਟਾ, ਇਸ ਦਾ ਮਤਲਬ ਹੈ ਕੁਝ ਵਚਿੱਤਰ। ਇਸ ਦਾ ਮਤਲਬ ਹੈ ਕਿ ਭੁਚਲਾ ਦੇਣ ਵਾਲਾ ਅਥਾਹ ਅਤੇ ਗੁੰਝਲਦਾਰ ਬ੍ਰਹਿਮੰਡ, ਬਿਨਾਂ ਅੱਜ ੱਕ ਜਾਣੇ ਜਾਂਦੇ ਕੁਦਰਤ ਦੇ ਨਿਯਮਾਂ ਦੀ ਉਲੰਘਣਾ ਕਰਿਆਂ ਆਪਣੇ ਆਪ ਹੋਂਦ ਵਿੱਚ ਆ ਸਕਦਾ ਸੀ। ਉਸ ਛਿਣ ਤੋਂ ਬਾਅਦ ਅਥਾਹ ਊਰਜਾ ਛੱਡੀ ਗਈ ਅਤੇ ਹਿਸਾਬ ਪੂਰਾ ਕਰਨ ਲਈ ਲੋੜੀਂਦੀ ਸਾਰੀ ਰਿਣ ਊਰਜਾ ਨੂੰ ਸਟੋਰ ਕਰਨ ਲਈ ਅਸੀਮ ਖਾਲੀ ਥਾਂ ਬਣ ਗਈ ਪਰ ਫਿਰ ਵੀ ਨਾਜ਼ੁਕ ਸੁਆਲ ਉੱਠਦਾ ਹੈ, ਕੀ ‘ਰੱਬ’ ਨੇ ਕੁਅੰਟਮ ਨਿਯਮ ਬਣਾਏ, ਜਿਸ ਕਰਕੇ ਵੱਡਾ ਧਮਾਕਾ ਹੋਇਆ। ਸੰਖੇਪ ਵਿੱਚ ਕੀ ਸਾਨੂੰ ‘ਰੱਬ’ ਦੀ ਲੋੜ ਹੈ, ਜੋ ਵੱਡਾ ਧਮਾਕੇ ਦਾ ਧਮਾਕਾ ਕਰਵਾਉਂਦਾ। ਮੈਂ ਕਿਸੇ ਧਰਮੀ ਦਾ ਮਨ ਨਹੀਂ ਦੁਖਾਉਣਾ ਚਾਹੁੰਦਾ, ਪਰ ਮੇਰਾ ਖਿਆਲ ਹੈ ਕਿ ਸਾਇੰਸ ਕੋਲ ਇਸ ਧਮਾਕੇ ਲਈ ‘ਰੱਬੀ’ ਸਿਰਜਣਹਾਰ ਨਾਲੋਂ ਵੱਧ ਚੰਗੀ ਵਿਆਖਿਆ ਹੈ।

ਇਹ ਵਿਆਖਿਆ ਇਸ ਲਈ ਸੰਭਵ ਹੈ ਕਿਉਂਕਿ ਇੱਕ ਅਜੀਬ ਨਿਯਮ ‘ਕਾਰਨ’ ਅਤੇ ‘ਅਸਰ’ ਬਾਰੇ ਹੈ। ਸਾਡਾ ਹਰ ਰੋਜ ਦਾ ਤਜਰਬਾ ਸਾਨੂੰ ਇਹ ਮੰਨਣ ਲਈ ਮਜ਼ਬੂਰ ਕਰਦਾ ਹੈ ਕਿ ਕੋਈ ਵੀ ਚੀਜ਼ ਜੋ ਹੁਣ ਵਾਪਰ ਰਹੀ ਹੈ, ਇਹ ਇਸ ਲਈ ਹੈ, ਕਿਉਂਕਿ ਇਸ ਤੋਂ ਪਹਿਲਾਂ ਕੁਝ ਹੋਇਆ, ਜਿਸ ਦਾ ਇਹ ਨਤੀਜਾ ਹੈ। ਸੋ, ਸਾਡੇ ਲਈ ਇਹ ਮੰਨ ਲੈਣਾ ਕੁਦਰਤੀ ਹੈ ਕਿ ਕੁਝ ਸ਼ਾਇਦ ‘ਰੱਬ’ ਨੇ ਕੀਤਾ ਜਿਸ ਕਰਕੇ ਬ੍ਰਹਿਮੰਡ ਹੋਂਦ ਵਿੱਚ ਆਇਆ, ਪਰ ਜਦ ਅਸੀਂ ਬ੍ਰਹਿਮੰਡ ਦੀ ਸੰਪੂਰਨ ਤੌਰ ’ਤੇ ਗੱਲ ਕਰਦੇ ਹਾਂ, ਤਾਂ ਇਹ ਮੰਨਣਾ ਜਰੂਰੀ ਨਹੀਂ। ਮੈਨੂੰ ਇਸ ਦੀ ਵਿਆਖਿਆ ਕਰਨ ਦਿਓ। ਮੰਨ ਲਓ, ਕਿ ਇੱਕ ਦਰਿਆ ਪਹਾੜੀ ਤੋਂ ਹੇਠਾਂ ਵੱਲ ਵਹਿ ਰਿਹਾ ਹੈ। ਦਰਿਆ ਕਿੱਥੋਂ ਆਇਆ? ਸ਼ਾਇਦ ਪਹਾੜਾਂ ਵਿੱਚ ਪਹਿਲਾਂ ਪਏ ਮੀਂਹ ਕਾਰਨ। ਮੀਂਹ ਕਿਉਂ ਪਿਆ? ਚੰਗਾ ਜੁਆਬ ਹੋਵੇਗਾ, ਸੂਰਜ ਕਾਰਨ। ਸੂਰਜ ਸਮੁੰਦਰ ’ਤੇ ਚਮਕਿਆ, ਉਸ ਦੀ ਗਰਮੀ ਕਾਰਨ ਪਾਣੀ ਦੇ ਵਾਸ਼ਪ ਉੱਪਰ ਅਸਮਾਨ ਵਿੱਚ ਗਏ ਅਤੇ ਬੱਦਲਾਂ ਦਾ ਰੂਪ ਧਾਰਨ ਕਰ ਗਏ। ਪਰ ਸੂਰਜ ਕਿਸ ਕਾਰਨ ਚਮਕਿਆ। ਹਾਂ, ਜੇਕਰ ਅਸੀਂ ਸੂਰਜ ਦੇ ਅੰਦਰ ਵੇਖੀਏ, ਤਾਂ ਇਸ ਅੰਦਰ ਇੱਕ ਕਿਰਿਆ ਵਾਪਰ ਰਹੀ ਹੈ, ਜਿਸ ਨੂੰ ਅਸੀਂ ਫਿਊਜ਼ਨ (ਪਦਾਰਥਾਂ ਦਾ ਮੇਲ) ਕਹਿੰਦੇ ਹਾਂ, ਜਿਸ ਵਿੱਚ ਹਾਈਡਰੋਜ਼ਨ ਦੇ ਅਣੂੰ ਮਿਲ

ਕੇ ਹੀਲੀਅਮ ਬਣਾਉਂਦੇ ਹਨ ਅਤੇ ਇਸ ਕਿਰਿਆ ਵਿੱਚ ਅਥਾਹ ਊਰਜਾ ਛੱਡਦੇ ਹਨ। ਇੱਥੋਂ ਤੱਕ ਸਭ ਠੀਕ ਹੈ ਪਰ ਹਾਈਡਰੋਜਨ ਕਿੱਥੋਂ ਆਈ? ਜਵਾਬ, ਵੱਡੇ ਧਮਾਕੇ ਤੋਂ। ਕੁਦਰਤ ਦਾ ਨਿਯਮ ਸਾਨੂੰ ਦੱਸਦੇ ਹਨ ਕਿ ਸਿਰਫ਼ ਬ੍ਰਹਿਮੰਡ ਹੀ ਪ੍ਰੋਟੋਨ ਵਾਂਗਰ ਆਪਣੇ ਆਪ ਬਿਨਾ ਕਿਸੇ ਕਾਰਨ ਪ੍ਰਗਟ ਨਹੀਂ ਹੋ ਗਿਆ ਅਤੇ ਇਵਜ਼ ਵਿੱਚ ਕੁਝ ਕੋਈ ਵੀ ਊਰਜਾ ਨਹੀਂ ਲੱਗੀ, ਪਰ ਇਹ ਵੀ ਸੰਭਵ ਹੈ ਕਿ ਬਿਨਾ ਕਿਸੇ ਚੀਜ਼ ਦੇ ਹੀ ਵੱਡਾ ਧਮਾਕਾ ਹੋਇਆ, ਬਿਨਾਂ ਕਿਸੇ ਚੀਜ ਦੇ।

ਇਸ ਦੀ ਵਿਆਖਿਆ ਆਈਨਸਟਾਈਨ ਦੇ ਦਿੱਤੇ ਸਿਧਾਂਤਾਂ ਵਿੱਚ ਮਿਲਦੀ ਹੈ ਅਤੇ ਉਸ ਦੀ ਅੰਤਰਦ੍ਰਿਸ਼ਟੀ ਵਿੱਚ, ਕਿ ਵਕਤ ਅਤੇ ਖਾਲੀ ਥਾਂ ਆਪਸ ਵਿੱਚ ਰਲਗਡ ਹਨ। ਵੱਡੇ ਧਮਾਕੇ ਵੇਲੇ ਕੁਝ ਬੜਾ ਅਜੀਬ ਵਾਪਰਿਆ, ਵਕਤ ਵੱਡੇ ਧਮਾਕੇ ਦੇ ਨਾਲ ਹੀ ਸ਼ੁਰੂ ਹੋਇਆ। ਇਸ ਦਿਮਾਗ਼ ਨੂੰ ਭੁਚਲਾ ਦੇਣ ਵਾਲੇ ਵਿਚਾਰ ਨੂੰ ਸਮਝਣ ਲਈ, ਆਓ ਪੁਲਾੜ ਵਿੱਚ ਤਰ ਰਹੇ ਕਾਲੇ ਮੋਰੇ (ਬਲੈਕ ਹੋਲ) ਬਾਰੇ ਜਾਣੀਏ। ਇੱਕ ਨਮੂਨੇ ਦਾ ਕਾਲਾ ਮੋਰਾ ਤਾਰਾ ਇਨਾਂ ਭਾਰਾ ਹੁੰਦਾ ਹੈ ਕਿ ਇਹ ਆਪਣੇ ਆਪ ਵਿੱਚ ਸੁੰਘੜ ਜਾਂਦਾ ਹੈ। ਇਹ ਐਨਾ ਭਾਰਾ ਹੁੰਦਾ ਹੈ ਕਿ ਇਸ ਵਿੱਚੋਂ ਚਾਨਣ ਵੀ ਬਾਹਰ ਨਹੀਂ ਜਾ ਸਕਦਾ, ਇਸੇ ਕਰਕੇ ਹੈ ਕਿ ਇਹ ਪੂਰੀ ਤਰ੍ਹਾਂ ਨਾਲ ਕਾਲਾ ਹੈ। ਇਸ ਦੀ ਗੁਰੁਤਾ ਏਨੀ ਤਕੜੀ ਹੈ ਕਿ ਇਹ ਚਾਨਣ ਨੂੰ ਹੀ ਨਹੀਂ ਪਕੜਦਾ ਜਾਂ ਵਿੰਗਾ ਟੇਢਾ ਕਰਦਾ ਇਹ ਕਿਸੇ ਤਰ੍ਹਾਂ ਵਕਤ ਨਾਲ ਵੀ ਕਰਦਾ ਹੈ। ਇਸ ਨੂੰ ਵੇਖਣ ਲਈ ਆਓ ਮੰਨ ਲਈਏ ਕਿ ਇੱਕ ਘੰਟਾ ਇਸ ਵਿੱਚ ਖਿੱਚਿਆ ਜਾ ਰਿਹਾ ਹੈ। ਹੁਣ ਸੋਚੋ ਕਿ ਘੰਟਾ ਕਾਲੇ ਮੋਰੇ ਦੇ ਨਜ਼ਦੀਕ ਜਾਵੇਗਾ, ਇਹ ਹੌਲੀ ਹੁੰਦਾ ਜਾਵੇਗਾ। ਵਕਤ ਖੁਦ ਹੌਲੀ ਹੋਣਾ ਸ਼ੁਰੂ ਹੋ ਜਾਵੇਗਾ। ਹੁਣ ਸੋਚੋ ਕਿ ਘੰਟਾ ਕਾਲੇ ਮੋਰੇ ਵਿੱਚ ਅੰਦਰ ਜਾ ਰਿਹਾ ਹੈ, ਉਹ ਇਸ ਦੀ ਅਤੀ ਤਕੜੀ ਗੁਰੁਤਾ ਨਾ ਸਹਿੰਦਾ ਹੋਇਆ ਰੁਕ ਜਾਵੇਗਾ। ਇਹ ਰੁਕ ਜਾਵੇਗਾ, ਇਸ ਲਈ ਨਹੀਂ ਕਿ ਟੁੱਟ ਜਾਵੇਗਾ, ਪਰ ਇਸ ਲਈ ਕਿ ਕਾਲੇ ਮੋਰੇ ਵਿੱਚ ਵਕਤ ਹੁੰਦਾ ਹੀ ਨਹੀਂ, ਤੇ ਬਿਲਕੁਲ ਇਸੇ ਤਰ੍ਹਾਂ ਹੀ ਹੋਇਆ ਬ੍ਰਹਿਮੰਡ ਦੇ ਸ਼ੁਰੂ ਵਿੱਚ। ਮੇਰਾ ਵਿਸ਼ਵਾਸ ਹੈ ਕਿ ਵਕਤ ਦਾ ਬ੍ਰਹਿਮੰਡ ਦੇ ਬਣਨ ਵੇਲੇ ਦਾ ਰੋਲ, 'ਰੱਬ' ਵਰਗੇ ਮਹਾਨ ਡਿਜ਼ਾਇਨਰ ਦੀ ਲੋੜ ਨੂੰ ਖਤਮ ਕਰਨ ਅਤੇ ਇਹ ਵਿਖਾਉਣ ਲਈ ਕਿ ਬ੍ਰਹਿਮੰਡ ਆਪਣੇ ਆਪ ਕਿਵੇਂ ਪੈਦਾ ਹੋ ਗਿਆ, ਇੱਕ ਆਖਰੀ ਕੜੀ ਹੈ।

ਜਿਵੇਂ ਜਿਵੇਂ ਅਸੀਂ ਸਮੇਂ ਵਿੱਚ ਪਿੱਛੇ-ਪਿੱਛੇ ਚੱਲਦੇ ਹਾਂ, ਬ੍ਰਹਿਮੰਡ ਛੋਟਾ ਤੇ ਹੋਰ ਛੋਟਾ, ਹੋਰ ਛੋਟਾ ਹੁੰਦਾ ਚਲਿਆ ਜਾਂਦਾ ਹੈ, ਜਦ ਇਹ ਆਖਰ ਇੱਕ ਅਜਿਹੇ ਬਿੰਦੂ 'ਤੇ ਪਹੁੰਚ ਜਾਂਦਾ ਹੈ, ਕਿ ਸਾਰਾ ਬ੍ਰਹਿਮੰਡ, ਇੱਕ ਅਸੀਮ ਛੋਟੇ, ਅਸੀਮ ਘਣੇ, ਕਾਲੇ ਮੋਰੇ ਵਿੱਚ ਤਬਦੀਲ ਹੋ ਜਾਂਦਾ ਹੈ ਅਤੇ ਜਿਸ ਤਰ੍ਹਾਂ ਅਜੋਕੇ ਤਰ ਰਹੇ ਕਾਲੇ ਮੋਰੇ ਵਿੱਚ, ਕੁਦਰਤ ਦੇ ਕਾਨੂੰਨ ਕਹਿੰਦੇ ਹਨ, ਉਹ ਕਹਿੰਦੇ ਹਨ, ਕਿ ਇੱਥੇ ਵੀ ਸਮੇਂ ਨੂੰ ਵੀ ਰੁਕਣਾ ਪੈਣਾ ਹੈ। ਤੁਸੀਂ ਵੱਡੇ ਧਮਾਕੇ ਤੋਂ 'ਪਹਿਲਾਂ' ਜਾ ਹੀ ਨਹੀਂ ਸਕਦੇ, ਕਿਉਂਕਿ ਵੱਡੇ ਧਮਾਕੇ ਤੋਂ 'ਪਹਿਲਾਂ' ਹੈ ਹੀ ਨਹੀਂ ਸੀ। ਅਸੀਂ ਆਖਰ ਕੋਈ ਚੀਜ਼ ਲੱਭ ਲਈ ਹੈ, ਜਿਸ ਦਾ 'ਕਾਰਨ' ਕੋਈ ਨਹੀਂ, ਕਿਉਂਕਿ ਇਸ 'ਕਾਰਨ' ਦੇ ਹੋਣ ਲਈ ਕੋਈ ਸਮਾਂ ਹੀ ਨਹੀਂ ਸੀ। ਮੇਰੇ ਲਈ ਇਸ ਦਾ ਮਤਲਬ ਹੈ ਕਿ ਕਿਸੇ 'ਰੱਬ' ਦੀ ਹੋਂਦ ਲਈ ਕੋਈ ਸੰਭਾਵਨਾ ਹੀ ਨਹੀਂ ਸੀ, ਕਿਉਂਕਿ ਸਿਰਜਹਾਰ ਦੇ ਹੋਣ ਲਈ ਸਮਾਂ ਹੀ ਨਹੀਂ ਸੀ। ਕਿਉਂਕਿ ਵਕਤ ਵੱਡੇ ਧਮਾਕੇ ਦੇ ਨਾਲ ਹੀ ਸ਼ੁਰੂ ਹੋਇਆ, ਇਹ ਇੱਕ ਅਜਿਹੀ ਘਟਨਾ ਸੀ, ਜੋ ਕਿਸੇ ਕਾਰਨ ਜਾਂ ਕਿਸੇ ਦੁਆਰਾ ਨਹੀਂ ਸੀ ਕੀਤੀ ਜਾ ਸਕਦੀ। ਸੋ, ਸਾਇੰਸ ਨੇ ਸਾਡੇ ਸੁਆਲ ਦਾ ਜਾਵਬ ਦੇ ਦਿੱਤਾ ਹੈ ਜਿਸ ਦੀ ਖੋਜ ਵਿੱਚ ਅਸੀਂ ਨਿੱਕਲੇ ਸੀ। ਜਵਾਬ, ਜਿਸ ਨੂੰ ਲੱਭਣ ਤੇ ਮਨੁੱਖ ਨੇ 3 ਹਜ਼ਾਰ ਸਾਲ ਘਾਲਣਾ ਘਾਲੀ। ਅਸੀਂ ਲੱਭ ਲਿਆ ਹੈ ਕਿ ਕਿਵੇਂ ਕੁਦਰਤ ਦੇ ਕਾਨੂੰਨਾਂ ਨੇ ਬ੍ਰਹਿਮੰਡ ਵਿਚਲੀ ਊਰਜਾ ਅਤੇ ਪਦਾਰਥ 'ਤੇ ਕੰਮ ਕਰਦਿਆਂ ਅਜਿਹੀ ਕਿਰਿਆ ਨੂੰ ਚਾਲੂ ਕੀਤਾ, ਜਿਸ ਨੇ ਆਖਿਰ ਸਾਨੂੰ ਬਣਾਇਆ। ਇੱਥੇ ਆਪਣੇ ਗ੍ਰਹਿ 'ਤੇ ਬੈਠ ਕੇ ਮੈਂ ਬਹੁਤ ਖ਼ੁਸ਼ ਹਾਂ ਕਿ ਮੈਂ ਇਹ ਲੱਭਿਆ ਹੈ। ਸੋ, ਜਦ ਲੋਕ ਪੁਛਦੇ ਹਨ ਕਿ ਕੀ 'ਰੱਬ' ਨੇ ਕਾਇਨਾਤ ਸਾਜੀ? ਮੇਰਾ ਉੱਤਰ ਹੁੰਦਾ ਹੈ ਕਿ ਇਸ ਸੁਆਲ ਦੀ ਕੋਈ ਤੁਕ ਹੀ ਨਹੀਂ ਬਣਦੀ, ਵੱਡੇ ਧਮਾਕੇ ਤੋਂ ਪਹਿਲਾਂ ਸਮੇਂ ਦੀ ਹੋਂਦ ਹੀ ਨਹੀਂ ਸੀ, ਇਸ ਲਈ 'ਰੱਬ' ਲਈ ਕਾਇਨਾਤ ਬਣਾਉਣ ਲਈ ਵੀ ਕੋਈ ਸਮਾਂ ਹੀ ਨਹੀਂ ਸੀ। ਇਹ ਧਰਤੀ ਦੇ ਕਿਨਾਰੇ ਦਾ ਰਾਹ ਪੁੱਛਣ ਵਾਂਗਰ ਹੈ, ਧਰਤੀ ਗੋਲ ਹੈ ਇਸ ਦਾ ਕੋਈ ਕਿਨਾਰਾ ਹੈ ਹੀ ਨਹੀਂ, ਇਸ ਲਈ ਇਸ ਨੂੰ ਲੱਭਣਾ ਫਜ਼ੂਲ ਹੈ।

ਸਾਨੂੰ ਸਾਰਿਆਂ ਨੂੰ ਆਜ਼ਾਦੀ ਹੈ ਕਿ ਜੋ ਸਾਡਾ ਦਿਲ ਚਾਹੇ, ਉਸ ਵਿੱਚ ਵਿਸ਼ਵਾਸ ਕਰੀਏ। ਜਿੱਥੋਂ ਤੱਕ ਮੇਰੀ ਗੱਲ ਹੈ, 'ਰੱਬ' ਕਿਤੇ ਨਹੀਂ। ਕਿਸੇ ਨੇ ਬ੍ਰਹਿਮੰਡ ਨਹੀਂ ਸਾਜਿਆ, ਕੋਈ ਸਾਡੀ ਕਿਸਮਤ ਨਹੀਂ ਘੜ ਰਿਹਾ। ਇਸ ਨਾਲ ਮੈਨੂੰ ਇੱਕ ਵੱਡਾ ਅਹਿਸਾਸ ਹੁੰਦਾ ਹੈ, ਕਿ ਸ਼ਾਇਦ ਕਿਤੇ ਕੋਈ ਸਵਰਗ ਨਹੀਂ, ਨਾ ਹੀ ਮਰਨ ਤੋਂ ਬਾਅਦ ਕੋਈ ਜੀਵਨ, ਸਾਡੇ ਕੋਲ ਬ੍ਰਹਿਮੰਡ ਦੇ ਇਸ ਸ਼ਾਨਦਾਰ ਡਿਜ਼ਾਇਨ ਨੂੰ ਸਲਾਹੁਣ ਲਈ ਸਿਰਫ਼ ਇਹ ਇੱਕ ਜ਼ਿੰਦਗੀ ਹੈ, ਜਿਸ ਲਈ ਮੈਂ ਅਤੀ ਧੰਨਵਾਦੀ ਹਾਂ। ***



ਅਨੁ : ਡਾ. ਬਲਜਿੰਦਰ ਸੇਖੋਂ





# ਅੰਤਰ ਪ੍ਰੇਰਨਾ



ਡਾ: ਸੁਰਿੰਦਰ ਅਜਨਾਤ

ਅੰਗਰੇਜੀ ਦਾ ਇੱਕ ਸ਼ਬਦ ਹੈ- Intuition. ਹਿੰਦੀ ਵਿੱਚ ਇਸ ਨੂੰ 'ਅੰਤਰ ਪ੍ਰੇਗਿਆ' ਜਾਂ 'ਅੰਤਰ ਪ੍ਰੇਰਨਾ' ਕਹਿੰਦੇ ਹਨ। ਪੰਜਾਬੀ ਵਿੱਚ ਇਸ ਨੂੰ 'ਸਹਿਜ ਬੋਧ' ਕਿਹਾ ਗਿਆ ਹੈ। ਮੈਂ ਇਸ ਨੂੰ ਅੰਦਰੋਂ ਉਪਜਿਆ ਗਿਆਨ ਕਿਹਾ ਹੈ।

ਇਹ 'ਅੰਦਰੋਂ ਉਪਜਿਆ ਗਿਆਨ' ਕੀ ਹੈ? ਇਸ ਤੋਂ ਭਾਵ ਹੈ ਗਿਆਨ ਪ੍ਰਾਪਤ ਕਰਨ ਦੀ ਰਹੱਸਮਈ, ਗ਼ੈਬੀ, ਸ਼ਕਤੀ ਜਾਂ ਯੋਗਤਾ, ਜੋ ਤਰਕ ਅਤੇ ਵਿਗਿਆਨਕ ਵਿਧੀ ਤੋਂ ਕਥਿੱਤ ਤੌਰ 'ਤੇ ਸੁਤੰਤਰ ਕਹੀ ਜਾਂਦੀ ਹੈ।

ਕਿਹਾ ਜਾਂਦਾ ਹੈ ਕਿ ਰਿਸ਼ੀ ਮੁਨੀ ਸਮਾਧੀ ਲਾ ਕੇ, ਅੱਖਾਂ ਬੰਦ ਕਰਕੇ ਹਰ ਵਿਸ਼ੇ ਦਾ ਗਿਆਨ ਪ੍ਰਾਪਤ ਕਰਿਆ ਕਰਦੇ ਸਨ। ਉਹ ਜਾਂ ਤਾਂ ਗਿਆਨ ਦੇ ਅਖੌਤੀ ਸਾਗਰ (ਪ੍ਰਮਾਤਮਾ) ਨਾਲ ਲਿਵ ਲੱਗਣ ਕਰਕੇ ਗਿਆਨ ਪ੍ਰਾਪਤ ਕਰਦੇ ਸਨ ਜਾਂ ਫਿਰ ਉਹ ਕਿਸੇ ਦੇਵਬਾਣੀ ਜਾਂ ਅਕਾਸ਼ਬਾਣੀ ਨੂੰ ਸੁਣ ਕੇ ਗਿਆਨ ਪ੍ਰਾਪਤ ਕਰਦੇ ਸਨ। ਇਸੇ ਕਰਕੇ ਵੇਦਾਂ ਨੂੰ ਸ਼ਰੁਤੀ (ਸੁਣੇ ਹੋਏ) ਕਿਹਾ ਜਾਂਦਾ ਹੈ। ਇਹ ਗੱਲ ਪੂਰੀ ਸਹੀ ਨਹੀਂ ਹੈ। ਉਹ ਇਸ ਤਰ੍ਹਾਂ, ਦੁਨਿਆਵੀ ਚੀਜ਼ਾਂ ਦਾ ਗਿਆਨ ਨਹੀਂ ਸਗੋਂ ਦੁਨਿਆਂ ਤੋਂ ਪਰ੍ਹੇ ਦੀਆਂ ਚੀਜਾਂ- ਪਰਲੋਕ, ਸੁਰਗ, ਨਰਕ, ਪ੍ਰਮਾਤਮਾ ਆਦਿ ਦਾ ਹੀ ਗਿਆਨ ਪ੍ਰਾਪਤ ਕਰਦੇ ਸਨ, ਜਿਸ ਨੂੰ ਨਾ ਸਹੀ ਸਿੱਧ ਕੀਤਾ ਜਾ ਸਕਦਾ ਹੈ ਨਾ ਗਲਤ। ਹਾਂ, ਇਸ ਨੂੰ ਜਾਂ ਤਾਂ ਮੰਨਿਆ ਜਾ ਸਕਦਾ ਹੈ ਜਾਂ ਮੰਨਣ ਤੋਂ ਇਨਕਾਰ ਕੀਤਾ ਜਾ ਸਕਦਾ ਹੈ। ਇਸੇ ਕਰਕੇ ਇਸ ਤਰ੍ਹਾਂ ਦਾ ਗਿਆਨ ਹਮੇਸ਼ਾਂ ਸ਼ਕਤੀ ਨਾਲ ਥੋਪਿਆ ਜਾਂਦਾ ਹੈ। ਇਹ ਸ਼ਕਤੀ ਚਾਹੇ ਕਿਸੇ ਰੂਪ 'ਚ ਹੋਵੇ। ਇਸ ਮਾਮਲੇ 'ਚ ਦਲੀਲ ਨਹੀਂ ਚਲਦੀ, ਸਗੋਂ ਸਮੂਹਕ ਹਿਸਟੀਰੀਆ ਪੈਦਾ ਕੀਤਾ ਜਾਂਦਾ ਹੈ ਤੇ ਨਾ ਮੰਨਣ ਵਾਲੇ ਧਰਮ ਦੇ ਦੋਖੀ, ਨਾਸਤਿਕ ਤੇ ਮੂਰਖ ਕਰਾਰ ਦਿੱਤੇ ਜਾਂਦੇ ਹਨ। ਵੈਦਿਕ ਸਮਾਜ ਵਿੱਚ ਜਿੰਨ੍ਹਾਂ ਲੋਕਾਂ ਨੇ ਵੇਦਾਂ ਵਿਚਲੇ ਗਿਆਨ ਨੂੰ ਮੰਨਣ ਤੋਂ ਇਨਕਾਰ ਕੀਤਾ, ਉਹਨਾਂ ਚਾਰਵਾਕ ਆਦਿ ਨੂੰ ਨਾਸਤਿਕ ਹੀ ਕਿਹਾ ਗਿਆ ਤੇ ਉਹਨਾਂ ਪ੍ਰਤੀ ਘ੍ਰਿਣਾ ਫੈਲਾਉਣ ਦਾ, ਉਹਨਾਂ ਖਤਮ ਕਰਨ ਦਾ ਕੋਈ ਮੌਕਾ ਹੱਥੋਂ ਨਹੀਂ ਜਾਣ ਦਿੱਤਾ ਗਿਆ।

ਲਗਭਗ ਹਰ ਧਰਮ ਵਿੱਚ ਅੰਤਰ ਪ੍ਰੇਰਨਾ ਦਾ ਹੀ ਬੋਲਬਾਲਾ ਰਿਹਾ ਹੈ ਤੇ ਉਸ ਨੂੰ ਨਾ ਮੰਨਣ ਵਾਲਿਆਂ ਪ੍ਰਤੀ ਕਈ ਧਰਮਾਂ ਨੇ ਤਾਂ ਖੁੱਲ੍ਹ ਕੇ ਗੈਰ ਮਨੁੱਖੀ ਅੱਤਿਆਚਾਰ ਕੀਤੇ ਹਨ। ਇਸੇ ਕਰਕੇ ਕਿਹਾ ਜਾਂਦਾ ਹੈ ਕਿ ਧਰਮ ਦਾ ਇਤਿਹਾਸ ਧਰਮ ਵੱਲੋਂ ਕੀਤੇ ਖੂਨ ਖਰਾਬੇ ਦਾ ਹੀ ਇਤਿਹਾਸ ਹੈ।

ਬਰੂਨੋ ਜਿਸ ਧਰਮ ਵਿੱਚ ਜੰਮਿਆ ਸੀ, ਉਸ ਵਿੱਚ ਵੀ ਇਸ ਅੰਤਰ ਪ੍ਰੇਰਨਾ ਦਾ ਹੀ ਬੋਲਬਾਲਾ ਸੀ, ਪਰ ਕੀ ਉਸ ਦੇ ਦਾਅਵੇ ਸਹੀ ਸਨ? ਬਰੂਨੋ ਨੂੰ ਇਸ ਕਰਕੇ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਨੂੰ ਹੀ ਜਲਾ ਕੇ ਮਾਰ ਦਿੱਤਾ ਗਿਆ ਕਿ ਉਹ ਧਰਤੀ ਨੂੰ ਖੜ੍ਹੀ ਨਹੀਂ ਮੰਨਦਾ ਸੀ, ਸਗੋਂ ਗਤੀ ਕਰਨ ਵਾਲੀ ਕਹਿੰਦਾ ਸੀ ਅਤੇ ਬ੍ਰਹਿਮੰਡ ਨੂੰ ਧਰਤੀ-ਕੇਂਦਰਤ ਨਾ ਮੰਨ ਕੇ ਸੂਰਜ-ਕੇਂਦਰਤ ਮੰਨਦਾ ਸੀ।

ਅੱਜ ਸਕੂਲਾਂ ਵਿੱਚ ਬੱਚੇ ਇਹੋ ਪੜ੍ਹਦੇ ਹਨ ਕਿ ਸੂਰਜ ਮੰਡਲ, ਜਿਸ ਵਿੱਚ ਸਾਡੀ ਧਰਤੀ ਵੀ ਸ਼ਾਮਲ ਹੈ, ਸੂਰਜ-ਕੇਂਦਰਤ ਹੈ, ਧਰਤੀ-ਕੇਂਦਰਤ ਕੁਝ ਨਹੀਂ ਹੈ ਅਤੇ ਧਰਤੀ ਖੜ੍ਹੀ ਨਹੀਂ, ਸਗੋਂ ਦੋ ਗਤੀਆਂ-ਰੋਜ਼ਾਨਾ ਅਤੇ ਸਾਲਾਨਾ ਕਰਦੀ ਹੈ। ਇਸ ਤੋਂ ਸਾਫ਼ ਹੈ ਕਿ ਬਰੂਨੋ ਦੀ ਗੱਲ ਸਹੀ ਸੀ, ਪਰ ਜਿੰਨ੍ਹਾਂ ਨੂੰ ਅੰਤਰ ਪ੍ਰੇਰਨਾ ਹੋਈ ਸੀ, ਉਹਨਾਂ ਦੀ ਗੱਲ ਨੂੰ ਅੱਜ ਬੱਚੇ ਤੱਕ ਵੀ ਸਹੀ ਨਹੀਂ ਮੰਨਦੇ। ਧਰਮ, ਧਰਮ ਗ੍ਰੰਥ, ਧਰਮ ਗੁਰੂ ਆਦਿ ਉਸੇ ਧੁਰੋਂ ਆਏ ਗਿਆਨ ਨੂੰ ਸਰਵਉੱਚ ਗਿਆਨ ਆਖਦੇ ਅਤੇ ਇਸ ਅੱਗੇ ਸਿਰ ਝੁਕਾਈ ਜਾਂਦੇ ਹਨ।

ਇਹ ਇੱਕ ਉਦਾਹਰਣ ਹੈ। ਇਹ ਵਰਤਾਰਾ ਇੱਕ ਧਰਮ ਵਿੱਚ ਨਹੀਂ, ਲਗਭਗ ਸਾਰਿਆਂ ਦਾ ਇਹੋ ਹਾਲ ਹੈ।

ਇਸ ਉਦਾਹਰਣ ਤੋਂ ਕੀ ਸਿੱਧ ਹੁੰਦਾ ਹੈ? ਇਹੋ ਕਿ ਧੁਰੋਂ ਆਇਆ ਗਿਆਨ ਜ਼ਰੂਰੀ ਨਹੀਂ ਕਿ ਸਹੀ ਹੋਵੇ। ਇਹ 'ਪਵਿੱਤਰ' ਹੋ ਸਕਦਾ ਹੈ, ਪਰ ਸਹੀ ਹੋਣਾ ਹੋਰ ਗੱਲ ਹੈ।

ਇਹ ਅੰਦਰੋਂ ਗਿਆਨ ਉਪਜਦਾ ਕਿਵੇਂ ਹੈ? ਕਈ ਵਾਰ ਜਦੋਂ ਕਿਸੇ ਪ੍ਰਸ਼ਨ ਜਾਂ ਸਮੱਸਿਆ ਨੂੰ ਲੈ ਕੇ ਅਸੀਂ ਜੂਝ ਰਹੇ ਹੁੰਦੇ ਹਾਂ ਤਾਂ ਅਚਾਨਕ ਉਸ ਦਾ ਹੱਲ ਸੁੱਝ ਪੈਂਦਾ ਹੈ-ਕਈ ਵਾਰ ਰੋਟੀ ਖਾਂਦਿਆਂ ਨੂੰ, ਕਈ ਵਾਰ ਤੁਰੇ ਜਾਂਦਿਆਂ ਨੂੰ, ਕਈ ਵਾਰ ਇੰਜ ਹੀ ਕੁਝ ਹੋਰ ਕਰਦਿਆਂ ਨੂੰ। ਇਸੇ ਨੂੰ ਆਮ ਭਾਸ਼ਾ ਵਿੱਚ ਅੰਦਰੋਂ ਉਪਜਿਆ ਗਿਆਨ (Intuition) ਕਹਿ ਦਿੱਤਾ ਜਾਂਦਾ ਹੈ।

ਕੀ ਇਹ ਅੰਦਰੋਂ ਐਵੇਂ ਹੀ ਉਪਜਿਆ, ਅਚਨਚੇਤ ਹੀ ਪੈਦਾ ਹੋਇਆ ਜਾਂ ਕਿਸੇ ਗ਼ੈਬੀ ਸ਼ਕਤੀ ਵੱਲੋਂ ਦਿੱਤਾ ਗਿਆਨ ਹੁੰਦਾ ਹੈ? ਨਹੀਂ, ਬਿਲਕੁਲ ਵੀ ਨਹੀਂ, ਸਗੋਂ ਇਹ ਸਾਡੇ ਨਿਰੰਤਰ

ਚਿੰਤਨ ਦਾ ਸਿੱਟਾ ਹੁੰਦਾ ਹੈ। ਜਦੋਂ ਅਸੀਂ ਸਮੱਸਿਆ ਨਾਲ ਜੂਝ ਰਹੇ ਹੁੰਦੇ ਹਾਂ, ਸਾਡਾ ਦਿਮਾਗ਼ ਨਿਰੰਤਰ ਕੰਮ ਕਰ ਰਿਹਾ ਹੁੰਦਾ ਹੈ। ਕਈ ਵਾਰ ਜੋ ਅਚਾਨਕ ਹੱਲ ਸੁਝਦਾ ਹੈ, ਉਹ ਇਸੇ ਦਾ ਸਿੱਟਾ ਹੁੰਦਾ ਹੈ। ਇਹ ਨਾ ਅੰਦਰੋਂ ਐਵੇਂ ਹੀ ਉਪਜਦਾ ਹੈ ਤੇ ਨਾ ਕੋਈ ਗ਼ੈਬੀ ਸ਼ਕਤੀ ਹੀ ਇਸ ਦੇ ਪਿੱਛੇ ਕੰਮ ਕਰ ਰਹੀ ਹੁੰਦੀ ਹੈ। ਦਰਅਸਲ ਜਿਨ੍ਹਾਂ ਲੋਕਾਂ ਨੂੰ ਦਿਮਾਗ਼ ਦੇ ਕੰਮ ਕਰਨ ਦਾ ਢੰਗ ਪਤਾ ਨਹੀਂ ਹੁੰਦਾ, ਉਹ ਇਸ ਤਰ੍ਹਾਂ ਉਪਜੇ ਗਿਆਨ ਨੂੰ ਜਾਂ ਤਾਂ ਗ਼ੈਬੀ ਸ਼ਕਤੀ ਦੇ ਨਾਂ ਮੜ੍ਹ ਦਿੰਦੇ ਹਨ ਜਾਂ ਫਿਰ ਇਸ ਨੂੰ ਅੰਦਰੋਂ ਉਪਜਿਆ ਕਹਿ ਦਿੰਦੇ ਹਨ।

ਦੇਵਬਾਣੀ ਆਦਿ ਨੂੰ ਸੁਨਣਾ ਇੱਕ ਤਰ੍ਹਾਂ ਦਾ ਮਤਿਭਰਮ (Hallucination) ਹੈ, ਜਿਸ ਵਿੱਚ ਇਸ ਭਰਮ ਦਾ ਸ਼ਿਕਾਰ ਵਿਅਕਤੀ ਆਪਣੇ ਵਿਚਾਰਾਂ ਨੂੰ ਕਿਸੇ ਹੋਰ ਵੱਲੋਂ, ਕਿਸੇ ਗ਼ੈਬੀ ਸ਼ਕਤੀ ਦੁਆਰਾ, ਬੋਲੇ ਜਾਂ ਦਿੱਤੇ ਗਏ ਵਿਚਾਰ ਸਮਝਦਾ ਹੈ। ਇਹ ਗੱਲ ਧਿਆਨ ਦੇਣ ਯੋਗ ਹੈ ਕਿ ਉਸ ਸਾਰੇ ਪ੍ਰਾਚੀਨ ਤੇ ਧਾਰਮਕ ਸਾਹਿਤ ਵਿੱਚ, ਜਿਸ ਨੂੰ ਅੰਦਰੋਂ ਉਪਜਿਆ ਜਾਂ ਦੇਵਬਾਣੀ ਤੋਂ ਸੁਣਿਆ ਗਿਆਨ ਦੱਸਿਆ ਜਾਂਦਾ ਹੈ, ਦਿਮਾਗ਼ ਦਾ ਕਿਤੇ ਵਰਨਣ ਨਹੀਂ ਆਉਂਦਾ, ਜੋ ਅਸਲ ਵਿੱਚ ਸੋਚ ਵਿਚਾਰ ਕਰਦਾ ਹੈ। ਉਸ ਸਾਹਿਤ ਵਿੱਚ ਆਤਮਾ, ਦਿਲ, ਜਿਕਰ, ਪਰਮਾਤਮਾ ਆਦਿ ਦਾ ਜ਼ਿਕਰ ਆਉਂਦਾ ਹੈ ਪਰ ਇਹਨਾਂ ਵਿੱਚੋਂ ਕੋਈ ਵੀ ਚਿੰਤਨ ਨਹੀਂ ਕਰਦਾ। ਜੋ ਚਿੰਤਨ ਕਰਦਾ ਹੈ, ਉਹ ਇਸ ਸਾਹਿਤ ਵਿੱਚੋਂ ਗਾਇਬ ਹੈ। ਇਸ ਲਈ ਗਿਆਨ ਦੇ ਸੋਮੇ ਵਜੋਂ ਭੁਲੇਖੇ ਪੈਣੇ ਲਾਜ਼ਮੀ ਹਨ।

ਉਹ ਸਾਰਾ ਪ੍ਰਾਚੀਨ ਧਾਰਮਕ ਸਾਹਿਤ ਜੋ ਆਪਣੇ ਆਪ ਨੂੰ ਅੰਦਰੋਂ ਉਪਜਿਆ ਗਿਆਨ ਦੱਸਦਾ ਹੈ, ਉਹ ਕਿਸੇ ਨਾ ਕਿਸੇ ਇਤਿਹਾਸਕ ਸਮੇਂ ਵਿੱਚ ਰਚਿਆ ਗਿਆ। ਉਸ ਸਮੇਂ ਜਿਹੋ ਜਿਹਾ ਗਿਆਨ ਪ੍ਰਚੱਲਿਤ ਸੀ, ਉਸੇ ਤਰ੍ਹਾਂ ਦਾ ਗਿਆਨ ਅੰਦਰੋਂ ਉਪਜੇ ਗਿਆਨ ਵਿੱਚ ਅੰਕਿਤ ਮਿਲਦਾ ਹੈ। ਜਿਸ ਸਮੇਂ ਆਮ ਲੋਕ ਅਗਿਆਨਤਾ ਕਾਰਨ ਧਰਤੀ ਨੂੰ ਖੜ੍ਹੀ ਮੰਨਦੇ ਸਨ, ਉਸ ਸਮੇਂ ਜੋ ਅਖੌਤੀ ਤੌਰ 'ਤੇ ਅੰਦਰੋਂ ਗਿਆਨ ਉਪਜਿਆ ਉਸ ਵਿੱਚ ਵੀ ਧਰਤੀ ਖੜ੍ਹੀ ਹੀ ਦੱਸੀ ਗਈ। ਇਸ ਦਾ ਅਰਥ ਹੈ ਕਿ ਅਖੌਤੀ ਅੰਦਰਲੇ ਗਿਆਨ ਦੇ 'ਤੱਥ' ਉਹੀ ਸਨ ਜੋ ਆਮ ਅਗਿਆਨੀ ਲੋਕਾਂ ਦੇ ਸਨ। ਉਕਤ ਗਿਆਨ ਜੇ ਕਿਸੇ ਸੱਚਮੁੱਚ ਦੀ ਗ਼ੈਬੀ ਸ਼ਕਤੀ ਵੱਲੋਂ ਦਿੱਤਾ ਗਿਆ ਹੁੰਦਾ ਤਾਂ ਉਸ ਵਿੱਚ ਧਰਤੀ ਦੇ ਗਤੀ ਕਰਨ ਦਾ ਜ਼ਿਕਰ ਹੁੰਦਾ, ਕਿਉਂਕਿ ਧਰਤੀ ਸੱਚਮੁੱਚ ਗਤੀ ਕਰਦੀ ਹੈ ਤੇ ਗੈਬੀ ਸ਼ਕਤੀ ਨੂੰ ਤਾਂ ਇਹ ਸਹੀ ਗੱਲ ਪਤਾ ਹੋਣੀ ਹੀ ਸੀ, ਜੇ ਉਹ ਕੋਈ ਸੱਚਮੁੱਚ ਦੀ ਸ਼ੈਅ ਹੁੰਦੀ।

ਇਹ ਬਹੁਤ ਹੈਰਾਨੀ ਦੀ ਗੱਲ ਹੈ ਕਿ ਗ਼ੈਬੀ ਸ਼ਕਤੀ ਦੇ ਦਲਾਲ, ਏਜੰਟ ਅਤੇ ਉਸ ਦੇ ਨਾਲ ਸਦਾ ਸੰਪਰਕ ਵਿੱਚ ਰਹਿਣ ਦੇ ਦਾਅਵੇ ਕਰਨ ਵਾਲੇ ਲੋਕ ਗਲਤ ਤੱਥ ਨੂੰ ਹੀ ਗ਼ੈਬੀ ਸ਼ਕਤੀ ਵੱਲੋਂ ਵਰੋਸਾਇਆ ਤੇ ਅੰਤਿਮ ਤੱਥ ਕਹਿ ਕੇ ਲੋਕਾਂ ਉੱਤੇ ਅੱਤਿਆਚਾਰ ਕਰਦੇ ਰਹੇ। ਅੱਜ ਜਦੋਂ ਵਿਗਿਆਨ ਨੇ ਗ਼ੈਬੀ ਸ਼ਕਤੀ ਦੇ 'ਤੱਥਾਂ' ਉੱਤੇ ਕਾਂਟਾ ਮਾਰ ਦਿੱਤਾ, ਤਾਂ ਉਹਨਾਂ ਧਾਰਮਿਕ ਸੰਸਥਾਵਾਂ ਵੱਲੋਂ ਚਲਾਏ ਜਾ ਰਹੇ ਸਕੂਲਾਂ-ਕਾਲਜਾਂ ਵਿੱਚ ਧਰਤੀ ਨੂੰ ਗਤੀ ਕਰਨ ਵਾਲੀ ਹੀ ਪੜ੍ਹਾਇਆ ਜਾਂਦਾ ਹੈ ਪਰ ਮੱਥਾ ਫਿਰ ਵੀ ਉਸ ਪੁਸਤਕ ਨੂੰ ਟੇਕਦੇ ਹਨ ਜਿਸ ਵਿੱਚ ਗ਼ੈਬੀ ਸ਼ਕਤੀ ਦੇ ਗਲਤ ਤੱਥ ਅੰਕਿਤ ਹਨ।

ਸਪੱਸ਼ਟ ਹੈ, ਅੰਦਰੋਂ ਉਪਜਿਆ ਗਿਆਨ ਕਿਸੇ ਗ਼ੈਬੀ ਸ਼ਕਤੀ ਵੱਲੋਂ ਨਹੀਂ ਦਿੱਤਾ ਜਾਂਦਾ, ਸਗੋਂ ਇਹ ਆਪਣੇ ਸਮਕਾਲੀ ਜੀਵਨ ਦੇ ਤੱਥਾਂ ਨੂੰ ਅੰਕਿਤ ਕਰਨ ਵਾਲੇ ਕਵੀਆਂ ਅਤੇ ਦੂਜੇ ਜ਼ਿਆਦਾ ਸੰਵੇਦਨਸ਼ੀਲ ਲੋਕਾਂ ਦੀ ਰਚਨਾ ਹੁੰਦਾ ਹੈ।

ਜਿਸ ਪਹਿਲਵਾਨ ਦਾ ਹਾਜ਼ਮਾ ਤੇਜ਼ ਹੁੰਦਾ ਹੈ, ਜ਼ਰੂਰੀ ਨਹੀਂ ਕਿ ਉਸ ਨੂੰ ਇਹ ਵੀ ਸਾਰਾ ਪਤਾ ਹੋਵੇ ਕਿ ਸਰੀਰ ਅੰਦਰ ਪਾਚਨ ਕਿਰਿਆ ਕਿਵੇਂ ਚੱਲਦੀ ਹੈ। ਇਸੇ ਤਰ੍ਹਾਂ ਜੋ ਕਵੀ ਹੈ, ਜੋ ਬਹੁਤ ਸੰਵੇਦਨਸ਼ੀਲ ਹੈ, ਜ਼ਰੂਰੀ ਨਹੀਂ ਕਿ ਉਸ ਨੂੰ ਇਹ ਵੀ ਭਲੀ ਭਾਂਤ ਗਿਆਨ ਹੋਵੇ ਕਿ ਵਿਚਾਰ, ਕਲਪਨਾ ਆਦਿ ਕਿੱਥੋਂ ਤੇ ਕਿਵੇਂ ਆਉਂਦੇ ਹਨ। ਦਿਮਾਗ ਦੀ ਬਾਬਤ ਬਹੁਤਾ ਗਿਆਨ ਅੱਜ ਦੇ ਯੁੱਗ ਵਿੱਚ ਹੀ ਪ੍ਰਾਪਤ ਹੋਇਆ ਹੈ ਤੇ ਕਵੀ ਆਦਿ ਅੱਜ ਵੀ ਦਿਮਾਗ਼ ਦੀ ਕਾਰਜ ਵਿਧੀ ਜ਼ਿਆਦਾ ਨਹੀ ਜਾਨਣਗੇ। ਜਿਸ ਯੁੱਗ ਵਿੱਚ ਦਿਮਾਗ਼ ਬਾਬਤ ਗਿਆਨ ਹੀ ਨਾਂਹ ਦੇ ਬਰਾਬਰ ਸੀ, ਉਸ ਸਮੇਂ ਦੇ ਕਵੀ ਜਾਂ ਦੂਜੇ ਸੰਵੇਦਨਸ਼ੀਲ ਸੱਜਣ 'ਗੈਬੀ ਸ਼ਕਤੀ' ਤੋਂ ਛੁੱਟ ਹੋਰ ਕਿਸ ਦੀ ਸ਼ਰਨ ਜਾ ਸਕਦੇ ਸਨ?

ਇਹ ਗ਼ੈਬੀ ਸ਼ਕਤੀ ਉਹਨਾਂ ਵਿਚਾਰਾਂ ਦੀ ਉਤਪਤੀ ਆਦਿ ਦੱਸਣ ਲਈ ਹੀ ਕਲਪਿਤ ਕੀਤੀ ਸੀ। ਅੱਜ ਜਦੋਂ ਅਸੀਂ ਦਿਮਾਗ਼ ਦੀ ਕਾਰਜ ਵਿਧੀ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ, ਤਾਂ ਅੱਜ ਕੋਈ ਕਵੀ, ਨਾ ਧਾਰਮਿਕ ਤੇ ਨਾ ਦੂਜਾ, ਕਿਸੇ ਗ਼ੈਬੀ ਸ਼ਕਤੀ ਦੀ ਪ੍ਰੇਰਣਾ ਦੀ ਗੱਲ ਨਹੀਂ ਕਰਦਾ, ਕਿਉਂਕਿ ਗ਼ੈਬੀ ਸ਼ਕਤੀ ਦੀ ਥਾਂ ਅੱਜ ਅਸੀਂ ਅਸਲੀ ਹੱਕਦਾਰ, ਦਿਮਾਗ਼ ਨੂੰ ਉਸ ਦੀ ਬਣਦੀ ਥਾਂ ਬਿਠਾ ਦਿੱਤਾ ਹੈ।

ਜੇ ਕੋਈ ਗੈਬੀ ਸ਼ਕਤੀ ਸੱਚਮੁੱਚ ਹੁੰਦੀ, ਉਹ ਸਾਡੀਆਂ ਭਾਸ਼ਾਵਾਂ ਤੋਂ ਜਾਣੂੰ ਹੁੰਦੀ ਅਤੇ ਉਹ ਇਨਸਾਨਾਂ ਨੂੰ ਗਿਆਨ ਦਿੰਦੀ ਹੁੰਦੀ ਤਾਂ ਸਾਰੀ ਸਾਇੰਸ ਉਸੇ ਸਾਹਿਤ ਵਿੱਚ ਹੁੰਦੀ ਜਿਸ ਨੂੰ ਅੰਦਰੋਂ ਉਪਜਿਆ ਤੇ ਗ਼ੈਬੀ ਸ਼ਕਤੀ ਵੱਲੋਂ ਦਿੱਤਾ ਸਾਹਿਤ ਜਾਂ ਗਿਆਨ ਕਿਹਾ ਜਾਂਦਾ ਹੈ। ਪਰ ਅਜਿਹਾ ਨਹੀਂ ਹੈ। ਧਰਤੀ ਦੇ ਖੜ੍ਹੀ ਹੋਣ ਦੀ ਗੱਲ ਅਸੀਂ ਪਹਿਲਾਂ ਕਰ ਹੀ ਚੁੱਕੇ ਹਾਂ। ਗ਼ੈਬੀ ਗਿਆਨ ਨਾਲ ਭਰਪੂਰ ਗ੍ਰੰਥ ਧਰਤੀ ਨੂੰ ਕਦੇ ਬਲਦ ਦੇ ਸਿੰਗਾਂ 'ਤੇ ਦੱਸਦੇ ਹਨ ਤੇ ਕਦੇ ਸ਼ੇਸ਼ਨਾਗ ਦੇ ਫ਼ਨ 'ਤੇ। ਜਿਸ ਗ਼ੈਬੀ



ਸ਼ਕਤੀ ਨੇ ਇਹ ਗਿਆਨ ਦਿੱਤਾ ਦੱਸਿਆ ਜਾਂਦਾ ਹੈ, ਉਸ ਨੇ ਇਹ ਸੋਚਣ ਦਾ ਕਸ਼ਟ ਨਹੀਂ ਕੀਤਾ ਕਿ ਫਿਰ ਬਲਦ ਜਾਂ ਸ਼ੇਸ਼ਨਾਗ ਕਿਸ ਚੀਜ਼ 'ਤੇ ਖੜ੍ਹੇ ਜਾਂ ਬੈਠੇ ਹਨ। ਜਿਸ ਚੀਜ਼ ਦੇ ਆਸਰੇ ਉਹ ਸਿਰ 'ਤੇ ਐਨਾ ਭਾਰ ਚੁੱਕੀ ਖੜ੍ਹੇ ਹਨ, ਉਸੇ ਉੱਤੇ ਸਿੱਧੇ ਤੌਰ 'ਤੇ ਹੀ ਧਰਤੀ ਰੱਖੀ ਜਾ ਸਕਦੀ ਸੀ। ਉਹਨਾਂ ਬੇਜ਼ੁਬਾਨਾਂ ਦੀ ਗਰਦਨ ਤੋੜ ਦੀ ਤਾਂ ਲੋੜ ਹੀ ਨਹੀ ਸੀ।

ਇਸੇ ਤਰ੍ਹਾਂ ਗਤੀ ਧਰਤੀ ਕਰਦੀ ਹੈ ਤੇ ਗੈਬੀ ਸ਼ਕਤੀ ਤੋਰੀ ਸੂਰਜ ਨੂੰ ਜਾਂਦੀ ਹੈ। ਸਗਰਾਂਦ ਕੀ ਹੈ? ਸੂਰਜ ਦਾ ਇੱਕ ਰਾਸ਼ੀ 'ਚੋਂ ਤੁਰ ਕੇ ਦੂਜੀ ਰਾਸ਼ੀ ਵਿੱਚ ਪ੍ਰਵੇਸ਼। ਗੈਬੀ ਸ਼ਕਤੀ ਨੂੰ ਸਾਰਾ ਰਹੱਸਮਈ ਗਿਆਨ ਹੋਣ ਦੇ ਬਾਵਜੂਦ ਇਹ ਭੁਲੇਖਾ ਕਿਵੇਂ ਲੱਗ ਪਿਆ ਕਿ ਤੁਰਦਾ ਕੋਈ ਹੈ ਤੇ ਦੱਸਿਆ ਜਾਂਦਾ ਕੋਈ ਹੋਰ ਹੈ? ਅਜਿਹੀਆਂ ਹੋਰ ਵੀ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ।

ਗ਼ੈਬੀ ਸ਼ਕਤੀ ਵੱਲੋਂ ਦਿੱਤੇ ਗਿਆਨ ਵਿੱਚ ਤੱਥਾਂ ਦ ਗਲਤ ਹੋਣਾ ਇਹੋ ਸਿੱਧ ਕਰਦਾ ਹੈ ਕਿ ਉਹ ਗਿਆਨ ਬੰਦੇ ਦੇ ਉਸ ਸਮੇਂ ਤੱਕ ਵਿਕਸਿਤ ਹੋਏ ਦਿਮਾਗ ਦੀ ਹੀ ਉਪਜ ਹੈ। ਬੰਦੇ ਨੇ ਆਪਣੇ ਦਿਮਾਗ ਬਾਬਤ ਅਗਿਆਨ ਦੇ ਕਾਰਨ ਇਹ ਸ਼ਕਤੀ ਕਲਪਿਤ ਕੀਤੀ ਸੀ। ਬੰਦੇ ਦੇ ਅੰਦਰ ਗਿਆਨ ਦਾ ਭੰਡਾਰ ਨਹੀਂ ਹੈ। ਉਹ ਗਿਆਨ ਦਾ ਗੋਦਾਮ ਨਹੀਂ ਹੈ। ਇਸ ਕਰਕੇ ਨਾ ਤਾਂ ਅੰਦਰੋਂ ਐਵੇਂ ਗਿਆਨ ਪੈਦਾ ਹੁੰਦਾ ਹੈ ਤੇ ਨਾ ਅੱਖਾਂ ਮੀਚ ਕੇ ਬੈਠਣ ਨਾਲ ਅੰਦਰ ਕੁਝ ਦਿੱਸਦਾ ਹੈ। ਸਰੀਰ ਦੇ ਅੰਦਰ ਤਾਂ ਹਨੇਰਾ ਹੈ, ਗਿਆਨ ਨਹੀਂ।

ਗਿਆਨ ਖਲਾਅ ਵਿੱਚ ਨਹੀਂ ਹੈ। ਜੇ ਕਿਸੇ ਬੱਚੇ ਨੂੰ ਜੰਮਦੇ ਨੂੰ ਹੀ ਕਿਸੇ ਗੁਫ਼ਾ ਵਿੱਚ ਰੱਖਿਆ ਜਾਵੇ ਤੇ ਉਸ ਦਾ ਦੁਨੀਆਂ ਨਾਲ ਕੋਈ ਸੰਪਰਕ ਨਾ ਰਹਿਣ ਦਿੱਤਾ ਜਾਵੇ ਤਾਂ ਉਹ 'ਪਰਮਗਿਆਨੀ' ਜਾਂ 'ਸ਼ੁੱਧ ਗਿਆਨ ਵਾਲਾ' ਨਹੀਂ ਬਣ ਜਾਵੇਗਾ, ਸਗੋਂ ਬਿਲਕੁਲ ਕੋਰਾ ਰਹਿ ਜਾਵੇਗਾ, ਜਿਸ ਨੂੰ ਕੋਈ ਅਕਲ ਨਹੀਂ ਹੋਵੇਗੀ। ਇਸੇ ਤਰ੍ਹਾਂ ਸਿਆਣਾ ਬੰਦਾ ਵੀ ਸਾਲਾਂ ਬੱਧੀ ਪਹਾੜਾਂ ਦੀਆਂ ਗੁਫ਼ਾਵਾਂ ਵਿੱਚ ਇਕੱਲਾ ਰਹਿ ਕੇ ਕੋਈ ਅਦੁੱਤੀ ਗਿਆਨ ਕਿਸੇ ਗੈਬੀ ਸ਼ਕਤੀ ਪਾਸੋਂ ਪ੍ਰਾਪਤ ਨਹੀਂ ਕਰ ਸਕਦਾ, ਉਹ ਸਿਰਫ਼ ਇੱਕ ਅਸਮਾਜਿਕ ਪ੍ਰਾਣੀ ਬਣ ਸਕਦਾ ਹੈ।

ਗਿਆਨ ਪ੍ਰਕਿਰਤੀ ਅਤੇ ਮਨੁੱਖ ਦਿਮਾਗ ਦੀ ਕਿਰਿਆ-ਪ੍ਰਤੀਕਿਰਿਆ ਵਿੱਚੋਂ ਉਪਜਦਾ ਹੈ। ਇਸ ਲਈ ਇੱਕ ਸਮਾਜ ਦਾ ਹੋਣਾ ਬਹੁਤ ਜ਼ਰੂਰੀ ਹੈ, ਕਿਉਂਕਿ ਬਿਨਾਂ ਸਮਾਜ ਤੋਂ ਮਨੁੱਖ ਦਾ ਮਨੁੱਖ ਬਣੇ ਰਹਿਣਾ ਹੀ ਔਖਾ ਹੈ। ਦੂਜੇ, ਗਿਆਨ ਇੱਕ ਸਮੇਂ ਸਾਰੇ ਦਾ ਸਾਰਾ ਨਾ ਕੋਈ ਪ੍ਰਾਪਤ ਕਰ ਸਕਦਾ ਹੈ ਤੇ ਨਾ ਇਸ ਦਾ ਇਸ ਤਰ੍ਹਾਂ ਦਾ ਸੁਭਾਉ ਹੀ ਹੈ। ਗਿਆਨ ਨਿਰੰਤਰ ਵਿਕਸਿਤ ਹੁੰਦਾ ਹੈ ਤੇ ਇਸ ਲਈ ਮਨੁੱਖੀ ਯਤਨਾਂ ਦਾ ਨਿਰੰਤਰ ਲੋੜ ਹੈ। ਅੱਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਦੇ ਜੇ ਕਿਸੇ ਪਰਮ ਗਿਆਨੀ ਨੂੰ ਅੱਜ ਜੀਉਂਦਾ ਕਰਕੇ ਕਿਸੇ ਕਮਰੇ ਵਿੱਚ ਬਿਠਾ ਦੇਈਏ ਤਾਂ ਉਹ ਬੈਠਾ ਤਾਂ ਸ਼ਾਇਦ ਰਹੇ ਪਰ ਨਾ ਉਹ ਪੱਖਾ ਚਲਾ ਕੇ ਹਵਾ ਲੈ ਸਕੇਗਾ, ਨਾ ਟੀ.ਵੀ. ਚਲਾ ਕੇ ਮਜ਼ਾ ਲੈ ਸਕੇਗਾ ਅਤੇ ਨਾ ਲਾਈਟ ਜਗ੍ਹਾ ਕੇ ਹਨੇਰੇ ਤੋਂ ਮੁਕਤ ਹੋ ਸਕੇਗਾ, ਕਿਉਂ? ਕਿਉਂਕਿ ਅੱਜ ਗਿਆਨ ਜਿੱਥੇ ਪਹੁੰਚ ਗਿਆ ਹੈ, ਅੱਜ ਜੋ ਚੀਜਾਂ ਸਾਡੇ ਬੱਚਿਆਂ ਲਈ ਸੰਭਵ ਹਨ, ਉਹ ਅੱਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਦੇ 'ਪਰਮ ਗਿਆਨੀਆਂ' ਲਈ ਵੀ ਅਸੰਭਵ ਸਨ। ਇਸੇ ਲਈ ਸਾਡਾ ਬੱਚਾ ਵੀ ਲਾਈਟ ਆਨ ਕਰ ਲੈਂਦਾ ਹੈ, ਟੀ.ਵੀ ਚਲਾ ਲੈਂਦਾ ਹੈ, ਪੱਖਾ ਤੇ ਏ.ਸੀ ਚਲਾ ਲੈਂਦਾ ਹੈ, ਪਰ ਪੰਜ ਹਜ਼ਾਰ ਸਾਲ ਪੁਰਾਣਾ 'ਪਰਮ ਗਿਆਨੀ' ਇਹ ਸਭ ਕਰਨ ਦੇ ਅਸਮਰੱਥ ਸਿੱਧ ਹੋਵੇਗਾ। ਕੋਈ ਗ਼ੈਬੀ ਸ਼ਕਤੀ ਉਸ ਦੀ ਮੱਦਦ ਨਹੀਂ ਕਰੇਗੀ, ਜਿਸ ਦਾ ਉਹ ਕਦੇ ਨਾਂ ਲੈਂਦਾ ਰਿਹਾ ਹੈ।

# 9814580497

*ਮਿੰਨੀ ਕਹਾਣੀ*

## ਖ਼ਤ

*ਸੂਰੀਆ ਕਾਂਤ ਵਰਮਾ*

ਕਈ ਸਾਲਾਂ ਬਾਅਦ ਦੋਸਤ ਦਾ ਖ਼ਤ ਵਲੈਤੋਂ ਆਇਆ। ਚਾਵਾਂ ਨਾਲ ਖੋਲ੍ਹਿਆ। ਦੋਸਤ, ਸੁਣਾ ਆਪਣੇ ਦੇਸ਼, ਪਿੰਡ, ਸੱਥ ਦੀ ਗੱਲ। ਕੌਮੀਕਰਣ, ਸ਼ਹਿਰੀਕਰਣ, ਉਦਯੋਗੀਕਰਣ, ਪ੍ਰਮਾਣੂ ਬੰਬ, ਵੱਡੀਆਂ ਪੁਲਾਘਾਂ ਨੇ ਇੱਥੇ ਤਾਂ- ਤੂੰ ਦੱਸ, ਆਪਣੇ ਦੇਸ਼ ਨੇ ਵੀ ਤਾਰਿਆਂ ਨੂੰ ਚੁੰਮਿਆ ਹੋਣਾ। ਇੱਥੇ ਤਾਂ ਉਗਰਵਾਦ, ਧਰਮ, ਜਾਤ, ਰੰਗ-ਭੇਦ ਦਾ ਬੋਲਬਾਲਾ ਹੈ, ਆਸ ਹੈ ਆਪਣੀ ਸੋਨ ਚਿੜੀ ਤਾਂ ਨਹੀਂ ਅਜਿਹੇ ਰੰਗ 'ਚ ਰੰਗੀ ਹੋਣੀ? ਕੀ ਦੱਸਾਂ ਯਾਰ, ਇੱਥੇ ਰਿਸ਼ਤਿਆਂ ਦਾ ਕੋਈ ਨਾਂ ਨਹੀਂ, ਭੱਜ-ਦੌੜ, ਦੁਧਿਆ ਰੋਸ਼ਨੀ 'ਚ ਅੰਨ੍ਹੇ ਲੋਕ, ਸ਼ਰਮ-ਹਿਆ ਮਿੱਟੀ ਰੋਲੀ ਪਈ ਏ, ਅੱਖਾਂ ਮੀਟ ਕੌੜਾ ਘੁੱਟ ਭਰ ਰਿਹਾ ਹਾਂ...

ਚੱਲ ਛੱਡ, ਹੋਰ ਸੁਣਾ, ਬਾਕੀ ਪੱਛਮੀ ਰੰਗ ਤੋਂ ਕੋਰੀ, ਸਨੇਹ, ਪਿਆਰ, ਰਿਸ਼ਤਿਆਂ ਦੀ ਖੁਸ਼ਬੂ ਸਮੋਈ ਆਪਣੇ ਵਤਨ ਦੀ ਮਿੱਟੀ, ਮੇਰੇ ਦੋਸਤ, ਸਾਂਭ ਕੇ ਰੱਖੀਂ, ਖ਼ਤ ਵਿੱਚ ਘੱਲੀਂ, ਮੈਂ ਉਡੀਕਾਂਗਾ।

ਕਿਹੜੀ ਮਿੱਟੀ ਸਾਂਭਾਂ ਮੇਰੇ ਦੋਸਤ, ਕਿਹੜੀ ਮਿੱਟੀ? ਘੁਟਾਲਿਆਂ 'ਚ ਫਸੀ ਮਿੱਟੀ, ਬਦਨਾਮ ਰਿਸ਼ਤਿਆਂ ਦੀ ਮਿੱਟੀ, ਧਰਮ-ਜਾਤ, ਨਸਲ, ਰੰਗ-ਭੇਦ, ਭ੍ਰਿਸ਼ਟਾਚਾਰ ਨਾਲ ਲਿੱਬੜੀ ਮਿੱਟੀ, ਜਾਂ ਫੇਰ ਪੱਥਰ ਬਣੇ ਖੇਤਾਂ ਦੀ ਮਿੱਟੀ। ਉਹ ਭੁੱਬਾਂ ਮਾਰ ਰੋਣ ਲੱਗਾ, ਕਿਹੜੀ ਮਿੱਟੀ ਸਾਂਭਾਂ... ਕਿ-ਹ-ੜੀ--- ਮਿੱ-ਟੀ--ਮੇ--ਰੇ ਦੋ-ਸ-ਤ.........??? # 93177-71620

# ਕਿਤੇ ਨੀਂ ਗਿਆ ਭਾਅ ਗੁਰਸ਼ਰਨ ਸਿੰਘ



ਡਾ: ਸ਼ਿਆਮ ਸੁੰਦਰ ਦੀਪਤੀ

ਗੁਰਸ਼ਰਨ ਸਿੰਘ ਨਹੀਂ ਰਹੇ?!!

ਨਹੀਂ, ਜਿਉਂਦਾ ਹੈ ਗੁਰਸ਼ਰਨ ਸਿੰਘ।

ਇਕ ਖਲਾਅ ਪੈਦਾ ਹੋ ਗਿਆ ਹੈ, ਗੁਰਸ਼ਰਨ ਸਿੰਘ ਦੇ ਜਾਣ ਨਾਲ।

ਕੀ ਇਹ ਸੱਚ ਹੈ? ਹੈਰਾਨੀ ਵੀ ਹੁੰਦੀ ਹੈ ਤੇ ਇਕ ਸਵਾਲ ਵੀ ਖੜਾ ਹੁੰਦਾ ਹੈ। ਇਸ ਕੁਦਰਤੀ ਸਰੀਰ ਦਾ ਖੀਣ ਹੋਣਾ ਸੁਭਾਵਿਕ ਹੈ। ਸੰਸਾਰ ਯਾਤਰਾ ਵਿਚ ਆਉਣਾ-ਜਾਣਾ ਲੱਗਿਆ ਰਹਿੰਦਾ ਹੈ। ਇਹ ਆਉਣਾ-ਜਾਣਾ ਪੁਨਰ ਜਨਮ ਵਾਲਾ ਨਹੀਂ ਹੈ। ਸਮੇਂ ਸਮੇਂ ਸਿਰ ਲੋਕ ਆਉਂਦੇ ਹਨ। ਲੋਕ ਨਾਇਕ ਬਣ ਕੇ ਉਭਰਦੇ ਹਨ। ਲੋਕਾਂ ਦੀ ਆਵਾਜ਼ ਬਣ ਕੇ ਵਿਚਰਨ ਵਾਲੇ, ਲੋਕਾਂ ਦਾ ਦੁਖ ਸਮਝਣ ਵਾਲੇ। ਗੁਰਸ਼ਰਨ ਸਿੰਘ ਕੀ ਸਿਰਫ ਸਰੀਰ ਸੀ?

ਗੁਰਸ਼ਰਨ ਸਿੰਘ ਕਦੇ ਨਹੀਂ ਰਹਿੰਦੇ, ਵਿਚਾਰ ਦੀ ਗੂੰਜ ਰਹਿੰਦੀ ਹੈ। ਖਲਾਅ ਸਰੀਰ ਗਾਇਬ ਹੋਣ ਦਾ ਹੁੰਦਾ ਹੈ, ਵਿਚਾਰਾਂ ਨਾਲ ਉਸੇ ਤਰ੍ਹਾਂ ਭਰਿਆ ਰਹਿੰਦਾ ਹੈ। ਕੌਣ ਸੀ ਗੁਰਸ਼ਰਨ ਸਿੰਘ? ਭਾਅ ਜੀ ਗੁਰਸ਼ਰਨ ਸਿੰਘ! ਭਾਅ ਗੁਰਸ਼ਰਨ ਸਿੰਘ ਮੇਰਾ ਵੱਡਾ ਭਰਾ, ਮੇਰਾ ਦੋਸਤ। ਕਿਸ ਗੁਰਸ਼ਰਨ ਸਿੰਘ ਦੀ ਗੱਲ ਕਰਨਾ ਚਾਹੁੰਦੇ ਹਾਂ ਅਸੀਂ? ਕਿਹੜੇ ਗੁਰਸ਼ਰਨ ਸਿੰਘ ਨੂੰ ਲਾਲ ਸਲਾਮ? ਲਾਲ ਸਲਾਮ ਕਿਉਂ? ਇਹ ਲਾਲ ਰੰਗ ਹੀ ਕਿਉਂ? ਬੇਰੰਗ ਜਾਂ ਹੋਰ ਰੰਗ ਹੀ ਕਿਉਂ ਨਹੀਂ? ਉਸ ਨੂੰ ਲਾਲ ਰੰਗ ਹਰਮਨ ਪਿਆਰਾ ਕਿਉਂ ਸੀ ਤੇ ਸਾਨੂੰ ਉਸ ਲਾਲ ਰੰਗ ਵੱਲ ਖਿੱਚ ਕਿਉਂ ਹੈ?

ਗੁਰਸ਼ਰਨ ਸਿੰਘ ਨੂੰ ਯਾਦ ਕਰਦਿਆਂ, ਅੱਜ ਵੀ ਤੇ ਉਸ ਦੇ ਸਨਮੁੱਖ, ਰੂਬਰੂ ਹੁੰਦਿਆਂ ਵੀ, ਉਸ ਨੂੰ ਭਾਅ ਜੀ ਕਹਿੰਦੇ। ਭਾਅ ਜੀ ਮਤਲਬ ਭਰਾ। ਉਸ ਦੇ ਵਿਛੜ ਜਾਣ ਤੇ, ਕਿਹਾ ਜਾ ਰਿਹਾ ਸੀ, ਉਸ ਨੂੰ ਕਾਮਰੇਡ ਕਿਉਂ ਨਹੀਂ ਕਿਹਾ? ਕਾਮਰੇਡ ਦਾ ਮਤਲਬ ਵੀ ਤਾਂ ਸਾਥੀ ਹੈ, ਭਰਾ, ਇਕ ਦੋਸਤ। ਨਾਲੇ, ਕਾਮਰੇਡ ਕਹਿਣ ਨਾਲ ਕਿਹੜਾ ਸਰ ਜਾਣਾ ਸੀ। ਫਿਰ ਸਵਾਲ ਉੱਠਣਾ ਸੀ, ਕਿਹੜਾ ਕਾਮਰੇਡ...? ਕੌਣ ਸੀ ਗੁਰਸ਼ਰਨ ਸਿੰਘ? ਜੋ ਜੋ, ਜਦੋਂ ਜਦੋਂ ਵੀ ਗੁਰਸ਼ਰਨ ਸਿੰਘ ਨੂੰ ਮਿਲਿਆ ਹੈ, ਜਿਸ ਕਿਸੇ ਨੇ ਵੀ ਉਸ ਸ਼ਖ਼ਸ ਦੀ ਕਾਰਜਪ੍ਰਣਾਲੀ ਨੂੰ ਨੀਝ ਨਾਲ ਦੇਖਿਆ ਹੈ, ਜਿਸ ਨੇ ਵੀਂ ਉਸ ਦੇ ਫਿਕਰਾਂ ਨੂੰ ਸੁਣਿਆ-ਜਾਣਿਆ ਹੈ, ਉਸ ਦੀਆਂ ਚਿੰਤਾਵਾਂ ਨਾਲ ਦੋ-ਚਾਰ ਹੋਇਆ ਹੈ ਤੇ ਉਨ੍ਹਾਂ ਦਾ ਭਾਗੀਦਾਰ ਹੋਣ ਲਈ ਅੱਗੇ ਆਇਆ ਹੈ ਤਾਂ ਜਾਣਦਾ ਹੈ ਕਿ ਉਸ ਦਾ ਕੇਂਦਰੀ ਨੁਕਤਾ, ਉਸ ਦਾ ਫਿਕਰ ਸੀ ਮਨੁੱਖੀ ਹੋਂਦ, ਮਨੁੱਖ ਦੀ ਜ਼ਿੰਦਗੀ ਵਿਚ, ਮਨੁੱਖ ਵਰਗਾ ਕੁਝ ਹੋਣ ਦੀ ਲਾਲਸਾ। ਉਸ ਦਾ ਫਿਕਰ ਸੀ, ਲੋਕਾਂ ਦੀ ਨਿਘਰਦੀ ਹਾਲਤ। ਹੌਲੀ ਹੌਲੀ ਉਸ ਦੀ ਫਿਕਰ ਹੋਰ ਨਿਖਰ ਕੇ ਸਾਹਮਣੇ ਆਈ ਤਾਂ ਉਹ ਸੀ ਸਮਾਜਿਕ ਨਾ-ਬਰਾਬਰੀ ਦਾ ਖਾਤਮਾ। ਫਿਰ ਹੋਰ ਸੂਖਮਤਾ ਨਾਲ ਇਕ ਖੇਤਰ ਨਜ਼ਰ ਆਇਆ ਤਾਂ ਉਹ ਸੀ, ਦਲਿਤਾਂ, ਲਿਤਾੜਿਆਂ ਤੇ ਵਿਹੜਿਆਂ ਵਿਚ ਰਹਿੰਦੇ ਲੋਕਾਂ ਦੀ ਹਾਲਤ ਪ੍ਰਤੀ ਚਿੰਤਾ। ਔਰਤਾਂ ਪ੍ਰਤੀ ਉਸ ਦਾ ਫਿਕਰ ਵਿਸ਼ੇਸ਼ ਰੂਪ ਵਿਚ ਦੇਖਿਆ ਜਾ ਸਕਦਾ ਹੈ। ਮਾਂ-ਭੈਣ ਦੀ ਗਾਲ੍ਹ ਤੋਂ ਲੈਕੇ, ਬੱਚੇ ਦੇ ਜਨਮ ਸਰਟੀਫਿਕੇਟ ਤੇ ਮਾਂ ਦਾ ਨਾਂ ਗਾਇਬ ਹੋਣ ਵਰਗੇ ਨਿੱਕੇ ਲਗਦੇ, ਵੱਡੇ ਸਵਾਲਾਂ ਪ੍ਰਤੀ ਉਹ ਫਿਕਰਮੰਦ ਸੀ। ਔਰਤ-ਜੋ ਕਿ ਲਿਤਾੜੀ ਹੋਈ ਹੈ, ਪਛੜੀ ਅਤੇ ਬੇਪਛਾਣ। ਇਨ੍ਹਾਂ ਫਿਕਰਾਂ ਦਾ ਨਾਂ ਸੀ ਗੁਰਸ਼ਰਨ ਸਿੰਘ ਕੀ ਇਹ ਫਿਕਰ ਮੁੱਕ ਗਏ ਨੇ? ਫਿਰ ਕੀ ਗੁਰਸ਼ਰਨ ਸਿੰਘ ਦੀ ਗੱਲ ਮੁੱਕ ਗਈ ਹੈ?

ਕੀ ਗੁਰਸ਼ਰਨ ਸਿੰਘ ਦਾ ਸਰੀਰ ਇਨ੍ਹਾਂ ਫਿਕਰਾਂ ਨਾਲ ਲੈ ਗਿਆ ਹੈ? ਇਹ ਫਿਕਰ ਜਦ ਤਕ ਰਹਿਣਗੇ, ਗੁਰਸ਼ਰਨ ਸਿੰਘ ਦੇ ਕੰਮਾਂ ਦੀ, ਵਿਚਾਰਾਂ ਦੀ, ਉਸ ਦੇ ਵਿਚਰਨ ਦੀ ਹੋਂਦ ਬਣੀ ਰਹੇਗੀ। ਜੇਕਰ ਫਿਕਰ ਹੂ ਬ ਹੂ ਨੇ ਤਾਂ ਕਿਤੇ ਨਹੀਂ ਗਿਆ ਗੁਰਸ਼ਰਨ ਸਿੰਘ। ਗੁਰਸ਼ਰਨ ਸਿੰਘ ਜੇਕਰ ਕਿਸੇ ਪਾਰਟੀ, ਵਾਦ-ਵਿਵਾਦ ਨਾਲ ਨਾ ਜੋੜੀਏ ਤੇ ਇਹ ਕਹੀਏ ਕਿ ਉਹ ਸਾਰੀ ਉਮਰ ਖੱਬੀ ਧਿਰ ਦੀ ਵਿਚਾਰਧਾਰਾ ਨਾਲ ਜੁੜਿਆ ਰਿਹਾ। ਪ੍ਰਤੀਬੱਧਤਾ ਨਾਲ। ਗੁਰਸ਼ਰਨ ਸਿੰਘ-ਖੱਬੇ ਪੱਖੀ ਗੁਰਸ਼ਰਨ ਸਿੰਘ-ਕਾਮਰੇਡ ਗੁਰਸ਼ਰਨ ਸਿੰਘ-ਭਾਅ ਜੀ ਗੁਰਸ਼ਰਨ ਸਿੰਘ, ਉਥੇ ਪ੍ਰਤੀਬੱਧਤਾ ਨਾਲ ਜੁੜਿਆ ਹੈ-ਜਿੱਥੇ ਮਨੁੱਖ ਦੀ ਹੋਣੀ ਦਾ ਸਬੰਧ ਹੈ। ਜੇਕਰ ਸਮਾਜ ਦੇ ਸਹੀ ਵਿਸ਼ਲੇਸ਼ਣ ਬਾਰੇ ਗੱਲ ਚਲਦੀ ਹੈ ਤਾਂ ਖੱਬੇ ਪੱਖੀਆਂ ਬਾਰੇ ਜਾਂ ਸਹੀ ਸ਼ਬਦ ਇਸਤੇਮਾਲ ਕਰੀਏ ਤਾਂ ਮਾਰਕਸ ਦੇ ਚਿੰਤਨ ਨਾਲ ਜੁੜੇ ਵਿਦਵਾਨ, ਸਮਾਜ ਵਿਗਿਆਨ ਢੰਗ ਨਾਲ ਵਿਆਖਿਆ ਕਰਨ ਵਾਲੇ ਲੋਕ, ਮਨੁੱਖ ਨੂੰ ਪਹਿਲ ਦੇਣ ਬਾਰੇ ਲੋਕ ਹਨ। ਉਹ ਮਨੁੱਖ ਦੀ ਹੋਣੀ ਨੂੰ ਤਕਦੀਰ, ਪਿਛਲੇ ਜਨਮ ਜਾਂ ਰੱਬ ਦੀ ਰਜ਼ਾ ਨਾਲ ਜੋੜ ਕੇ ਨਹੀਂ ਦੇਖਦੇ।

ਮਾਰਕਸਵਾਦੀ ਦ੍ਰਿਸ਼ਟੀਕੋਣ, ਮਨੁੱਖ ਦੀ ਬਰਾਬਰੀ ਦਾ ਫਲਸਫਾ ਦੇਂਦਾ ਹੈ। ਇਸ ਫਿਕਰ ਵਿਚੋਂ ਝਲਕਦਾ ਹੈਂ ਗੁਰਸ਼ਰਨ ਸਿੰਘ। ਗੁਰਸ਼ਰਨ ਸਿੰਘ ਆਪਣੀ ਗੱਲ ਕਹਿਣ ਲਈ, ਨਾਟਕਕਾਰ



ਗੁਰਸ਼ਰਨ ਬਣ ਗਿਆ। ਪਿੰਡ-ਪਿੰਡ, ਸ਼ਹਿਰ-ਸ਼ਹਿਰ, ਗਲੀ-ਗਲੀ, ਦਿਨ-ਰਾਤ। ਨਾਟਕ! ਨਾਟਕ! ਨਾਟਕ!!

ਕੀ ਸੀ ਨਾਟਕਾਂ ਵਿਚ? ਸੁਨੇਹਾ। ਕਿਸ ਤਰ੍ਹਾਂ ਦੇ ਨਾਟਕ ਸੀ? ਸੁਨੇਹੇ ਭਰੇ। ਨਾਟਕ ਲਈ ਪਾਤਰਾਂ ਦੀ ਲੋੜ ਹੁੰਦੀ ਹੈ; ਸਟੇਜ ਦੀ, ਰੋਸ਼ਨੀ ਅਤੇ ਆਵਾਜ਼ ਦੀ ਲੋੜ ਹੁੰਦੀ ਹੈ। ਨਾਟਕਾਂ ਲਈ ਵਿਚਾਰਾਂ ਦੀ ਲੋੜ ਹੁੰਦੀ ਹੈ, ਬਸ। ਗੁਰਸ਼ਰਨ ਸਿੰਘ ਕੋਲ ਵਿਚਾਰ ਸੀ, ਇਕ ਆਪਣਾ ਅੰਦਾਜ ਸੀ, ਇਕ ਬੁਲੰਦ ਆਵਾਜ਼ ਸੀ। ਗੁਰਸ਼ਰਨ ਸਿੰਘ ਦੀ ਕਾਰਜਪ੍ਰਣਾਲੀ ਤੇ ਨਜ਼ਰ ਮਾਰੋ। ਨਾਟਕ ਦੇ ਨਾਲ ਨਾਲ ਲਿਖਣਾ; ਪੁਸਤਕ ਪ੍ਰਕਾਸ਼ਨ, ਸੰਪਾਦਨਾ, ਝੋਲਾ ਭਰ ਕੇ ਸਸਤੇ ਰੇਟਾਂ ਤੇ ਪੁਸਤਕਾਂ ਨੂੰ ਪਿੰਡ-ਪਿੰਡ, ਘਰ-ਘਰ ਪਹੁੰਚਾਉਣਾ, ਸੈਮੀਨਾਰ, ਗੋਸ਼ਟੀਆਂ, ਮੈਗਜ਼ੀਨ...। ਹਰ ਤਰ੍ਹਾਂ ਨਾਲ, ਹਰ ਤਰੀਕੇ ਨੂੰ ਸਾਰਥਕ ਢੰਗ ਨਾਲ ਇਸਤੇਮਾਲ ਕੀਤਾ ਉਸਨੇ। ਜਿਥੋਂ ਜੋ ਮਿਲਿਆ, ਜਿਥੇ ਕਿਸੇ ਨੇ ਨਾਲ ਤੁਰਨ ਲਈ ਹੁੰਗਾਰਾ ਭਰਿਆ, ਉਸ ਨੂੰ ਨਾਲ ਤੋਰਿਆ ਤੇ ਕਾਫਲਾ ਵਧਦਾ ਗਿਆ। ਸਾਹਿਤ ਮੰਚ, ਚੇਤਨਾ ਮੰਚ, ਲੋਕ-ਸਭਿਆਚਾਰਕ ਮੰਚ, ਨਾਟ-ਮੰਡਲੀਆਂ, ਸਮਾਜਕ ਨਾ-ਬਰਾਬਰੀ ਲਈ ਚਿੰਤਨ ਮੰਚ...ਸਮਤਾ, ਸਰਦਲ, ਚਿੰਤਕ... ਤੇ ਆਪਣੀ ਲੇਖਣੀ। ਹਰ ਹਾਲ, ਹਰ ਸਥਿਤੀ ਮੁਤਾਬਕ ਕਾਰਜ ਕਰਨਾ ਸਿੱਖਣਾ ਹੋਵੇ ਤਾਂ ਉਹ ਹੈ ਗੁਰਸ਼ਰਨ ਸਿੰਘ ਦਾ ਰਾਹ।

> *ਗੁਰਸ਼ਰਨ ਸਿੰਘ ਨੇ ਆਪਣੀ ਸੋਚ ਇਕ ਵੱਖਰਾ ਰਾਹ ਦਿੱਤਾ। ਮਕਸਦ ਤਾਂ ਲੋਕਾਂ ਨੂੰ ਸੱਚ ਤੋਂ ਜਾਣੂੰ ਕਰਵਾਉਣ ਦਾ ਹੈ। ਸਾਹਿਤ ਦਾ ਤਾਂ ਅਰਥ ਹੈ ਲਿਤਾੜੇ, ਪਛੜੇ, ਗਰੀਬ, ਸਾਧਨਹੀਣ ਲੋਕਾਂ ਨੂੰ ਇਕ ਸਾਰਥਕ ਸੋਚ, ਇਕ ਜੀਉਣ ਜੋਗਾ ਰਾਹ ਦਿਖਾਉਣ ਦਾ। ਸਾਹਿਤ ਦੀ ਅਜਿਹੀ ਆਲੋਚਨਾ ਕਰਨ ਵਾਲੇ, ਆਪਣੇ ਅੰਦਰ ਚੀਰ ਫਾੜ ਕਰਕੇ ਦੇਖਣ ਤਾਂ ਸਹੀ, ਉਨ੍ਹਾਂ ਨੇ ਸਾਹਿਤ ਦਾ ਕਿਹੜਾ ਮੰਤਵ ਅਪਣਾਇਆ ਹੋਇਆ ਹੈ?*

ਹਰ ਵਰਗ ਲਈਂ ਔਰਤਾਂ, ਬੱਚਿਆਂ, ਪੇਂਡੂਆਂ, ਵਿਹੜੇ ਵਾਲਿਆਂ, ਅਨਪੜ੍ਹਾਂ, ਸਹੂਲਤੋਂ ਵਾਂਝੇ ਲੋਕਾਂ ਲਈ ਕੰਮ ਕਰਨ ਦਾ ਰਾਹ ਹੈ ਗੁਰਸ਼ਰਨ ਸਿੰਘ। ਕਦੇ ਨਾ ਮੁੱਕਣ-ਥੱਕਣ ਵਾਲੇ ਰਾਹ ਦਾ ਨਾਂ ਹੈਂ ਗੁਰਸ਼ਰਨ ਸਿੰਘ। ਕਦੇ ਇਸ ਗੱਲ ਲਈ ਨਖਰਾ ਨਹੀਂ ਕਿ ਸਟੇਜ ਵਧੀਆ ਨਹੀਂ, ਰੋਸ਼ਨੀ ਪੂਰੀ ਨਹੀਂ, ਮਾਇਕ ਇੱਕ ਹੈ ਸਿਰਫ...ਪ੍ਰਬੰਧ ਠੀਕ ਨਹੀਂ, ਪੈਸੇ ਘੱਟ ਨੇ, ਰੋਟੀ ਚੰਗੀ ਨਹੀਂ...। ਦਿਨ ਵਿਚ ਤਿੰਨ-ਤਿੰਨ, ਚਾਰ-ਚਾਰ ਨਾਟਕ। ਘਰ ਦੀ ਕਿਸੇ ਅਲਮਾਰੀ ਵਿਚ, ਇਕ ਖਾਨਾ ਕਿਤਾਬਾਂ ਲਈ ਰਾਖਵਾਂ ਰੱਖਣ ਦਾ ਹੋਕਾ ਦਿੱਤਾ। ਸਵਾਲ ਸਹੂਲਤਾਂ ਤੋਂ ਵੱਧ ਲੋਕਾਂ ਤਕ ਪਹੁੰਚਣ ਦਾ ਹੈ, ਉਨ੍ਹਾਂ ਦੇ ਵਿਚਾਰਾਂ ਜਾਨਣ ਦਾ, ਉਨ੍ਹਾਂ ਦੇ ਹਾਲਾਤਾਂ ਸਮਝਣ ਦਾ ਅਤੇ ਉਨ੍ਹਾਂ ਨੂੰ ਆਪਣੀ ਗੱਲ ਸੁਣਾਉਣ ਦਾ। ਗੁਰਸ਼ਰਨ ਸਿੰਘ ਦੇ ਕੰਮ ਪਿੱਛੇ ਇਕ ਮਕਸਦ ਸੀ। ਮਕਸਦ ਵੀ ਅਜਿਹਾ ਕਿ ਉਮਰਾਂ ਲੱਗ ਜਾਣ। ਨਿਰੰਤਰਤਾ ਵਾਲਾ। ਇਹ ਨਹੀਂ ਸੋਚਣਾ ਕਿ ਮੇਰੇ ਜੀਉਂਦੇ ਜੀਅ ਹੋਵੇਗਾ ਕਿ ਨਹੀਂ। ਧਾਰਨਾ ਇਕੋ ਹੀ ਸੀ, ਸ਼ੁਰੂ ਤਾਂ ਕਰੀਏ! ਇਹ ਸੋਚ ਕੇ ਨਹੀਂ ਰੁਕਣਾ ਕਿ ਇਹ ਔਖਾ ਹੈ ਜਾਂ ਅਜਿਹਾ ਕਦੇ ਹੋਇਆ ਹੈ? ਇਤਿਹਾਸ ਤੋਂ ਸਿੱਖਣ ਲਈ ਤਿਆਰ ਰਹਿਣਾ। ਅਜ਼ਾਦੀ ਦੀ ਲੜਾਈ ਤਕਰੀਬਨ ਸੌ ਸਾਲ ਚੱਲੀ, ਕਿਸੇ ਨੇ ਸੋਚਿਆ ਸੀ? ਸ਼ੁਰੂਆਤ ਕਰਨ ਦਾ ਹੌਂਸਲਾ ਸਿੱਖਣਾ ਹੋਵੇ ਤਾਂ ਉਹ ਰਾਹ ਹੈ ਗੁਰਸ਼ਰਨ ਸਿੰਘ ਦਾ।

ਲਗਾਤਾਰਤਾ ਅਤੇ ਸਿਰੜ ਦਾ ਨਾਂ ਸੀ ਗੁਰਸ਼ਰਨ ਸਿੰਘ। ਇਕ ਸਵਾਲ ਅਕਸਰ ਗੁਰਸ਼ਰਨ ਸਿੰਘ ਨੂੰ ਵੀ ਕਈ ਵਾਰੀ ਤੰਗ ਕਰਦਾ ਤੇ ਇਸ ਉਮਰੇ ਲੋਕੀਂ ਵੀ ਕਹਿੰਦੇ-ਪੁੱਛਦੇ ਕਿ ਤੁਸੀਂ ਆਪਣੀ ਜ਼ਿੰਦਗੀ ਦੇ ਅੱਠ ਦਹਾਕੇ, ਇਸ ਕਾਰਜ ਵਿਚ ਲਗਾ ਦਿੱਤੇ। ਪੂਰੀ ਪ੍ਰਤੀਬੱਧਤਾ ਨਾਲ। ਸਥਿਤੀ ਵਿਚ ਕੋਈ ਤਬਦੀਲੀ ਨਜ਼ਰ ਨਹੀਂ ਆਈ। ਸਗੋਂ ਨਿਘਾਰ ਹੀ ਆਇਆ ਹੈ। ਆਖਰ ਕੀ ਕਾਰਨ ਹੈ? ਅਜੋਕਾ ਦ੍ਰਿਸ਼ ਨਿਘਾਰ ਨੂੰ ਵੱਧ ਰੂਪਮਾਨ ਕਰਦਾ ਹੈ। ਬਿਲਕੁਲ ਸੱਚ ਹੈ ਜਾਂ ਵੈਸੇ ਹੀ ਨਿਰਾਸ਼ਾ ਫੈਲਾਉਣ ਦੀ ਗੱਲ ਹੈ। ਇਸ ਹਾਲਾਤ ਵਿਸ਼ਲੇਸ਼ਣ ਕਰਕੇ, ਸਹੀ ਤੱਥਾਂ ਦੇ ਰੂਬਰੂ ਹੋਣ ਦੀ ਲੋੜ ਹੈ। ਪਰ ਇਹ ਸਵਾਲ ਸਿਰਫ ਗੁਰਸ਼ਰਨ ਸਿੰਘ ਤੋਂ ਹੀ ਕਿਉਂ ਪੁੱਛਿਆ ਜਾਵੇ? ਕੀ ਇਸ ਸਵਾਲ ਦੇ ਰੂ ਬ ਰੂ ਸਾ ਸਭ ਹੋਣ ਦੀ ਲੋੜ ਨਹੀਂ ਹੈ? ਜਿਸ ਚੇਤਨਾ ਦੀ ਭਾਲ ਅਸੀਂ ਆਮ ਲੋਕਾਂ ਤੋਂ, ਵਿਹੜਿਆਂ ਤੋਂ, ਸਹੂਲਤੋਂ ਸਖਣੇ ਲੋਕਾਂ ਤੋਂ ਕਰਦੇ ਹਾਂ, ਕੀ ਉਹ ਚੇਤਨਾ ਸਾਡੇ ਆਪਣੇ ਅੰਦਰ, ਸਾਡੇ ਵਿਚਾਰਾਂ ਵਿਚ ਹੈ? ਵੰਡੀਆਂ ਨੂੰ ਵਧਾਉਣ ਦੀ, ਵੰਡੀਆਂ ਨੂੰ ਡੂੰਘਾ ਕਰਨ ਦੀ ਇਕ ਪੂਰੀ ਸਾਜਿਸ਼ ਹੈ। ਹਉਮੈਂ ਦੇ ਨਾਂ ਤੇ ਜਾਂ ਮਾਣ-ਇੱਜ਼ਤ ਦਾ ਹਵਾਲਾ ਦੇ ਕੇ, ਆਪਣੀ ਵੱਖਰੀ ਹੋਂਦ ਜਾਂ ਪਛਾਣ ਬਰਕਰਾਰ ਰੱਖਣ ਦੇ ਨਾਂ ਤੇ, ਇਹ ਦਿਨ-ਬ-ਦਿਨ ਤਾਕਤਵਰ ਹੋ ਰਹੀ ਹੈ।

ਗੁਰਸ਼ਰਨ ਸਿੰਘ ਖੁਦ ਇਸੇ ਤਰ੍ਹਾਂ ਦੇ ਹਮਲਿਆਂ ਦਾ ਸ਼ਿਕਾਰ ਹੋਣਾ ਪਿਆ। ਨਾਟਸ਼ਾਸਤਰ ਦੇ ਮਹਾਂਰਥੀ ਕਹਿਣ ਅਸੀਂ ਇਸ ਨੂੰ ਨਾਟਕ ਨਹੀਂ ਮੰਨਦੇ। ਯੂਨੀਵਰਸਿਟੀਆਂ ਦੇ ਵਿਦਵਾਨ ਇਸ ਤਰ੍ਹਾਂ ਦੀਆਂ ਲਿਖਤਾਂ ਨੂੰ ਸਾਹਿਤ ਵਿਚ ਥਾਂ ਨਹੀਂ ਦਿੰਦੇ। ਗੁਰਸ਼ਰਨ ਸਿੰਘ ਸੁਣਦਾ ਰਿਹਾ, ਕਰਦਾ ਰਿਹਾ, ਵਧਦਾ ਰਿਹਾ...। ਵਿਦਵਾਨ ਕਹਿੰਦੇ ਇਹ ਨਾਅਰੇਬਾਜ਼ੀ ਹੈ, ਪ੍ਰਾਪੇਗੰਡਾ ਹੈ। ਇਹ ਸਾਹਿਤ ਨਹੀਂ, ਇਹ ਕਲਾ ਨਹੀਂ। ਮੰਨ ਲਵੋ, ਇਨ੍ਹਾਂ ਦੀ ਗੱਲ ਸੱਚ ਹੈ ਤਾਂ ਵੀ ਕੀ ਹੈ। ਨਾਅਰੇਬਾਜ਼ੀ ਵੀ ਤਾਂ ਚੇਤਨਾ ਦਾ ਹਿੱਸਾ ਹੁੰਦੀ ਹੈ। ਉਂਜ ਦੇਖੀਏ ਤਾਂ ਸਮੇਂ ਨਾਲ ਕੀ ਸਟੇਜ ਨੇ ਰੂਪ ਨਹੀਂ ਬਦਲਿਆ? ਫਿਰ ਗੁਰਸ਼ਰਨ ਸਿੰਘ ਦੇ ਨਾਟਕਾਂ ਦਾ ਰੂਪ ਕਿਉਂ

ਕਲਾ ਨਹੀਂ ਹੈ? ਉੱਚਘਰਾਣੇ ਦਾ ਨਾਟਕ ਹੀ ਨਾਟਕ ਕਿਉਂ ਹੈ? ਜੇਕਰ ਪ੍ਰਾਪੇਗੰਡਾ ਹੀ ਸਹੀ। ਪ੍ਰਚਾਰ ਦਾ ਰੂਪ ਹੀ ਸਹੀ। ਖੁਲ੍ਹਾ-ਡੁੱਲ੍ਹਾ ਰੂਪ ਹੀ ਸਹੀ। ਜੇ ਕਰ ਇਸ ਨੂੰ ਰਾਜਨੀਤਕ ਪਾਰਟੀਆਂ ਦੇ ਪ੍ਰਚਾਰ ਦੇ ਤੁਲ ਹੀ ਰੱਖਣਾ ਹੈ ਤਾਂ ਵੀ ਕੀ? ਰਾਜਨੀਤਕ ਪਾਰਟੀਆਂ ਨੂੰ ਆਪਣੀ ਗੱਲ ਰੈਲ ਲਈ ਇਕੱਠ ਕਰਨਾ ਪੈਂਦਾ ਹੈ। ਗੁਰਸ਼ਰਨ ਸਿੰਘ ਦੇ ਆਵਾਜ਼ ਸੁਣ ਕੇ ਲੋਕ ਖੁਦ ਖੜ ਜਾਂਦੇ ਨੇ। ਉਸ ਦੇ ਆਮਦ ਬਾਰੇ ਜਾਣ ਕੇ, ਲੋਕੀਂ ਖੁਦ ਬ ਖੁਦ ਤੁਰੇ ਆਉਂਦੇ ਨੇ। ਪੋਹ-ਮਾਘ ਦੀ ਠੰਡੀ-ਰਾਤ ਵਿਚ ਇਕਾਗਰ ਹੋ ਕੇ ਬੈਠੇ ਰਹਿੰਦੇ ਨੇ। ਇਸੇ ਲਈ ਗੁਰਸ਼ਰਨ ਸਿੰਘ ਵਿਦਵਾਨਾਂ ਤੋਂ ਵੱਧ ਆਮ ਲੋਕਾਂ ਦਾ ਹੋ ਗਿਆ ਜਾਂ ਲੋਕਾਂ ਨੇ ਗੁਰਸ਼ਰਨ ਸਿੰਘ ਤੇ ਵੱਧ ਟੇਕ ਲਾਈ। ਗੁਰਸ਼ਰਨ ਸਿੰਘ ਵਿਦਵਾਨਾਂ ਨੂੰ ਵੀ ਇਕੱਠਿਆਂ ਕਰਦਾ। ਸੰਵਾਦ ਰਚਾਉਂਦਾ ਤੇ ਆਮ ਲੋਕਾਂ ਦੀ ਬੰਦ ਖਲਾਸੀ ਨੂੰ ਚੰਗੇਰੇ ਭੱਵਿਖ ਵਿਚ ਲੈ ਜਾਣ ਲਈ ਖੋਜਾਂ ਕਰਨ ਲਈ ਪ੍ਰੇਰਦਾ। ਆਮ ਲੋਕਾਂ ਵਿਚ ਜਾ ਕੇ ਕੰਮ ਕਰਨ ਲਈ ਕਹਿੰਦਾ।

ਉਹ ਖੁਦ ਇਕ ਸੰਸਥਾ ਬਣ ਗਿਆ। ਭਾਅ ਜੀ ਗੁਰਸ਼ਰਨ ਸਿੰਘ ਸਕੂਲ ਆਫ ਡਰਾਮਾ। ਆਪਣਾ ਵੱਖਰਾ ਰੰਗਮੰਚ, ਵੱਖਰੀ ਕਲਾ, ਇਕ ਅਲੱਗ ਸ਼ੈਲੀ। ਸਾਹਿਤ ਪਤਾ ਨਹੀਂ ਕਿਉਂ ਵਿਦਵਾਨਾਂ ਨੇ ਸੀਮਤ ਕੀਤਾ ਹੋਇਆ ਹੈ। ਵਿਧਾਵਾਂ ਅਤੇ ਧਾਰਾਵਾਂ ਵਿਚ, ਵਾਦਾਂ ਅਤੇ ਵਿਵਾਦਾਂ ਵਿਚ। ਸਾਹਿਤ ਦਾ ਕੇਂਦਰ ਬਿੰਦੂ ਤਾਂ ਮਨੁੱਖ ਹੈ। ਸਾਹਿਤ ਦਾ ਉਦੈ ਤਾਂ ਮਨੁੱਖ ਦੇ ਦੁਖ ਵਿਚੋਂ ਹੋਇਆ ਹੈ। ਤਾਂ ਹੀ ਸਾਹਿਤ ਦੀ ਇਕ ਸ਼ਰਤ ਕਲਿਆਨਕਾਰੀ ਹੋਣਾ ਹੈ। ਗੁਰਸ਼ਰਨ ਸਿੰਘ ਨੇ ਆਪਣੀ ਸੋਚ ਇਕ ਵੱਖਰਾ ਰਾਹ ਦਿੱਤਾ। ਮਕਸਦ ਤਾਂ ਲੋਕਾਂ ਨੂੰ ਸੱਚ ਤੋਂ ਜਾਣੂੰ ਕਰਵਾਉਣ ਦਾ ਹੈ। ਸਾਹਿਤ ਦਾ ਤਾਂ ਅਰਥ ਹੈ ਲਿਤਾੜੇ, ਪਛੜੇ, ਗਰੀਬ, ਸਾਧਨਹੀਣ ਲੋਕਾਂ ਨੂੰ ਇਕ ਸਾਰਥਕ ਸੋਚ, ਇਕ ਜੀਉਣ ਜੋਗਾ ਰਾਹ ਦਿਖਾਉਣ ਦਾ। ਸਾਹਿਤ ਦੀ ਅਜਿਹੀ ਆਲੋਚਨਾ ਕਰਨ ਵਾਲੇ, ਆਪਣੇ ਅੰਦਰ ਚੀਰ ਫਾੜ ਕਰਕੇ ਦੇਖਣ ਤਾਂ ਸਹੀ, ਉਨ੍ਹਾਂ ਨੇ ਸਾਹਿਤ ਦਾ ਕਿਹੜਾ ਮੰਤਵ ਅਪਣਾਇਆ ਹੋਇਆ ਹੈ? ਖਲਾਅ ਦੀ ਗੱਲ ਆਪਾਂ ਕੀਤੀ ਹੈ। ਕਿਤੇ ਕੋਈ ਖਲਾਅ ਨਹੀਂ ਹੈ। ਭੌਤਿਕ ਵਿਗਿਆਨ ਦਾ ਨਿਯਮ ਹੈ ਕਿ ਖਲਾਅ ਰਹਿੰਦਾ ਹੀ ਨਹੀਂ। ਜਦੋਂ ਕੋਈ ਹਵਾ ਮਾਸਾ ਜਿਹਾ ਵੀ ਏਧਰ-ਉਧਰ ਹੁੰਦੀ ਹੈ, ਉਹ ਥਾਂ ਫੌਰਨ ਭਰ ਜਾਂਦੀ ਹੈ। ਪਰ ਇਸ ਨੂੰ ਮਨੁੱਖੀ ਹਕੀਕਤ ਨਾਲ ਜੋੜੀਏ ਤਾਂ ਖਲਾਅ ਪੈਂਦਾ ਹੀ ਨਹੀਂ। ਇਕ ਪਲ ਲਈ ਲਗਦਾ ਹੈ, ਜਿਵੇਂ ਸਭ ਕੁਝ ਰੁਕ ਗਿਆ ਹੈ। ਹਵਾਵਾਂ ਵੀ। ਪਰ ਜਿਸ ਸ਼ਖ਼ਸੀਅਤ ਬਾਰੇ ਗੱਲ ਹੁੰਦੀ ਹੈ, ਉਥੇ ਸਿਰਫ ਸਰੀਰ ਗੈਰ-ਹਾਜ਼ਿਰ ਹੁੰਦਾ ਹੈ, ਪਰ ਉਸ ਦੇ ਵਿਚਾਰ, ਕੰਮ, ਕਾਰਜਪ੍ਰਣਾਲੀ, ਪ੍ਰਤੀਬੱਧਤਾ ਦੀ ਗੂੰਜ ਸਪਸ਼ਟ ਸੁਣਾਈ ਦਿੰਦੀ ਹੈ। ਸਾਰਾ ਵਾਤਾਵਰਨ ਭਾਅ ਗੁਰਸ਼ਰਨ ਸਿੰਘ ਦੀ ਬੁਲੰਦ ਅਵਾਜ਼ ਨਾਲ ਗੂੰਜ ਰਿਹਾ ਹੈ। ਸਾਡੇ ਕੋਲ ਉਸ ਆਵਾਜ਼ ਸੁਣਨ ਦਾ ਹੁਨਰ ਚਾਹੀਦਾ ਹੈ।

ਖਲਾਅ ਸਿਰਫ ਸਰੀਰ ਨਾਲ ਭਰਕੇ ਮੰਜਿਲ ਤੇ ਨਹੀਂ ਅਪੜਿਆ ਜਾ ਸਕਦਾ। ਗੁਰਸ਼ਰਨ ਸਿੰਘ ਵਰਗੀਆਂ ਸ਼ਖ਼ਸੀਅਤ ਆਪਣੇ ਨਾਂ ਹੇਠ ਇਸਤੇਮਾਲ ਕਰਨ ਦੀ ਪਰੰਪਰਾ ਸਾਡੇ ਕੋਲ ਬਹੁਤ ਜਿਆਦਾ ਵਿਕਸਿਤ ਹੈ। ਆਪਣੀ ਰੋਟੀਆਂ ਸੇਕਨ ਅਤੇ ਅਖ਼ਬਾਰਾਂ ਦੀਆਂ ਸੁਰਖੀਆਂ ਬਣਨ ਦੀ ਪਰੰਪਰਾ। ਇਕ ਅਜਿਹੀ ਗਤੀਸ਼ੀਲ ਸ਼ਖ਼ਸੀਅਤ ਦੀ ਭਾਲ ਹਰ ਵੇਲੇ ਕੁਝ ਕੁ ਲੋਕਾਂ ਰਹਿੰਦੀ ਹੀ ਹੈ। ਇਹ ਸਰੀਰ ਖਲਾਅ ਭਰਦੇ ਹਨ ਤੇ ਵਿਚਾਰਾਂ ਉਡਾ ਦਿੰਦੇ ਹਨ।

ਜੇਕਰ ਅਸੀਂ ਗੁਰਸ਼ਰਨ ਸਿੰਘ ਦੇ ਸੋਚ ਦੇ ਸੱਚੇ ਹਮਸਫਰ ਬਣਨਾ ਚਾਹੁੰਦੇ ਹਾਂ ਤਾਂ ਫਿਰ ਖਲਾਅ ਸਾਡੇ ਅੰਦਰ ਹੈ, ਜਿਸ ਨੂੰ ਭਰਨ ਦੀ ਲੋੜ ਹੈ। ਸਵਾਲ ਹੈ, ਉਸ ਗੂੰਜ ਨੂੰ, ਵਿਚਾਰਾਂ ਨਾਲ, ਅੱਗੇ ਫੈਲਾਇਆ ਜਾਵੇ ਜਾਂ ਘੱਟੋ ਘੱਟ ਇਸ ਨੂੰ ਬਰਕਰਾਰ ਜਰੂਰ ਰੱਖਿਆ ਜਾਵੇ। ਭਾਅ ਗੁਰਸ਼ਰਨ ਸਿੰਘ, ਤੈਂ ਕਿਸ ਮਰਜੀ ਰੂਪ ਵਿਚ ਚਿੱਤਰ ਲਈਏ, ਚਿੱਤਵ ਲਈਏ ਜਾਂ ਬਿਆਨ ਕਰੀਏ; ਤੇਰੇ ਅੰਦਰ ਠਰ੍ਹਮਾਂ ਸੀ, ਦੂਰ ਅੰਦੇਸ਼ੀ ਸੀ, ਡੂੰਘਿਆਈ ਸੀ, ਕੁਝ ਦੇਣ ਦੀ ਤਾਂਘ ਅਤੇ ਤਬਦੀਲੀ ਦੀ ਚਾਹ ਸੀ, **ਜੇਕਰ ਸਾਡੀ ਸੋਚ ਵਿਚ ਗੁਰਸ਼ਰਨ ਸਿੰਘ ਦਾ ਕੋਈ ਵੀ ਅਕਸ ਆਪਣੇ ਅੰਦਰ ਸਮਾਉਣ ਦਾ ਜਜ਼ਬਾ ਹੈ ਤਾਂ ਕਿਤੇ ਨੀਂ ਗਏ ਭਾਅ ਜੀ।**

# 98156 09506

## ਉਮਰ

ਤੁਸੀਂ ਪਤਾ ਨਹੀਂ ਕਿਵੇਂ
ਇਨ੍ਹਾਂ ਨੂੰ ਜੀਵਨ ਦੇ
ਤਿੰਨ ਪੜਾਅ ਕਹਿ ਦਿੰਦੇ ਹੋ
ਬਚਪਨ-ਬੇਫਿਕਰੀ
ਜਵਾਨੀ-ਮਸਤੀ
ਤੇ ਬੁਢੇਪਾ-ਭਜਨ ਬੰਦਗੀ
ਸਾਡੀਆਂ ਦਾ ਤਿੰਨੇ ਉਮਰਾਂ
ਬੁਢੇਪੇ 'ਚ ਹੀ ਸਿਮਟ ਜਾਂਦੀਆਂ ਹਨ।
ਜਿਨ੍ਹਾਂ ਦੇ ਅਰਥ ਹੁੰਦੇ ਨੇ
ਫਿਕਰ ਤੌਖਲੇ ਤੇ ਸੰਸੇ।
ਅਸੀਂ ਤਾਂ
ਰੋਟੀ ਤੋਂ ਰੋਟੀ ਤੱਕ ਦੀ
ਜੂਨ ਹੰਢਾਉਂਦੇ ਹਾਂ।
ਬੁਢੇਪਾ ਹੀ ਜੰਮਦੇ ਹਾਂ
ਤੇ ਖਿੱਚ ਧੂਹ ਕੇ
ਬੁਢੇਪਾ ਹੀ ਮੁਕਾਉਂਦੇ ਹਾਂ
ਤੁਸੀਂ ਇੱਕ-ਦੋ
ਤਿੰਨ ਕਿਵੇਂ ਬਣਾਉਂਦੇ ਹੋ?



ਮੰਗਾ ਸਪਰਾਏ





# ਤਾਜ਼ੇ ਕਾਲੇ ਕਾਨੂੰਨ



ਹੇਮ ਰਾਜ ਸਟੈਨੋ

ਸ਼ਹੀਦ ਭਗਤ ਸਿੰਘ ਦੇ ਜਨਮ ਦਿਹਾੜੇ ਮਿਤੀ 28 ਸਤੰਬਰ ਨੂੰ ਢਾਈ ਦਰਜਨ ਦੇ ਕਰੀਬ ਜਥੇਬੰਦੀਆਂ ਵੱਲੋਂ ਪੰਜਾਬ ਅੰਦਰ ਖਰੜ, ਲਾਂਡਰਾਂ ਅਤੇ ਜ਼ੀਰਖਪੁਰ ਦੇ ਨੇੜੇ ਕਾਲੇ ਕਾਨੂੰਨ ਰੱਦ ਕਰਵਾਉਣ ਲਈ ਚੱਕਾ ਜਾਮ ਕੀਤਾ ਗਿਆ। ਇਹ ਕਾਲੇ ਕਾਨੂੰਨ ਕੀ ਹਨ ਅਤੇ ਕਿਵੇਂ ਇਹ ਲੋਕ-ਵਿਰੋਧੀ ਹਨ, ਇਨ੍ਹਾਂ ਬਾਰੇ ਚਰਚਾ ਕਰਕੇ ਅਸੀਂ ਆਪਣਾ ਨਿਰਣਾ ਪੇਸ਼ ਕਰਾਂਗੇ।

**<u>ਪੰਜਾਬ ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ 'ਤੇ ਰੋਕ ਕਾਨੂੰਨ, 2010:-</u>**

ਇਹ ਕਾਨੂੰਨ ਦੀ ਧਾਰਾ-3 ਦੇ ਵਿੱਚ ਇਹ ਗੱਲ ਲਿਖੀ ਗਈ ਹੈ ਕਿ ਜੇ ਕਿਸੇ ਨੇ ਕੋਈ ਧਰਨਾ-ਮੁਜ਼ਾਹਰਾ ਕਰਨਾ ਹੈ, ਕੋਈ ਜਲਸਾ-ਜਲੂਸ ਕਰਨਾ ਹੈ, ਕੋਈ ਰੋਸ-ਪ੍ਰਦਰਸ਼ਨਾ ਕਰਨਾ ਹੈ ਤਾਂ ਜ਼ਿਲਾ ਮੈਜਿਸਟਰੇਟ ਤੋਂ ਆਗਿਆ ਲਓ। ਜੇ ਜ਼ਿਲਾ ਮੈਜਿਸਟਰੇਟ ਨੂੰ ਲੱਗਿਆ ਕਿ ਆਗਿਆ ਦੇ ਦਿਓ ਤਾਂ ਦੇ ਦਿਊ। ਆਗਿਆ ਮਿਲਣ ਤੋਂ ਬਾਅਦ ਸਬੰਧਤ ਥਾਣੇ ਦੇ ਐਸ.ਐਚ.ਓ. ਸਾਹਿਬ ਨੂੰ ਮਿਲਣਾ ਪਊ। ਉਸਨੂੰ ਲਿਖ ਕੇ ਦੇਣਾ ਪਊ ਕਿ ਜਿਹੜਾ ਪ੍ਰੋਗਰਾਮ ਹੈ, ਉਹ ਬਿਲਕੁਲ ਸ਼ਾਂਤੀਪੂਰਵਕ ਹੋਵੇਗਾ। ਉਸ ਵਿੱਚ ਕਿਸੇ ਕਿਸਮ ਦਾ ਹਥਿਆਰ-ਹਥਿਆਰਾਂ ਵਿੱਚ ਚਾਕੂ ਅਤੇ ਡਾਂਗਾਂ ਵੀ ਸ਼ਾਮਲ ਹਨ- ਉਹ ਨਹੀਂ ਲਿਜਾਵਾਂਗੇ। ਜਿੱਥੇ ਕਿਤੇ ਕੋਈ ਟਕਰਾਅ ਹੋਣ ਦਾ ਖਤਰਾ ਹੈ, ਜਾਂ ਕੋਈ ਹਿੰਸਾ ਹੋਣ ਦਾ ਖਤਰਾ ਹੈ, ਉੱਥੇ ਪ੍ਰੋਗਰਾਮ ਕਰਨ ਵਾਲਿਆਂ ਨੂੰ ਆਪਣੇ ਮਾਰਸ਼ਲ-ਸੁਰੱਖਿਆ ਕਰਮਚਾਰੀ-ਨਿਯੁਕਤ ਕਰਨੇ ਪੈਣਗੇ, ਜਿਹੜੇ ਇਸਨੂੰ ਰੋਕਣਗੇ। ਹੁਣ ਵੀ ਪੁਲਿਸ ਤੈਅ ਕਰਕੇ ਦੇਊਗੀ। ਐਸ.ਪੀ. ਰੈਂਕ ਦਾ ਅਧਿਕਾਰੀ ਪ੍ਰੋਗਰਾਮ ਦੀ ਨਿਗਰਾਨੀ ਕਰੇਗਾ, ਉਹ ਸੰਭਵ ਹੱਦ ਤੱਕ, ਵੱਧ ਤੋਂ ਵੱਧ ਹੱਦ ਤੱਕ ਜਿਨੀ ਉਹ ਕਰਵਾ ਸਕਦਾ ਹੈ, ਉਸ ਪ੍ਰੋਗਰਾਮ ਦੀ ਵੀਡੀਓਗ੍ਰਾਫੀ ਕਰਵਾਏਗਾ ਅਤੇ ਉੱਥੇ ਜੇ ਕੋਈ ਜੁਰਮ ਹੁੰਦਾ ਹੈ ਤਾਂ ਇਹ ਵੀਡੀਓਗ੍ਰਾਫੀ ਅਦਾਲਤ ਵਿੱਚ ਪੱਕਾ ਸਬੂਤ ਮੰਨਿਆ ਜਾਵੇਗਾ, ਉਸ 'ਤੇ ਕੋਈ ਵੀ ਕਿੰਤੂ-ਪ੍ਰੰਤੂ ਨਹੀਂ ਕਰ ਸਕੇਗਾ।

ਜੇਕਰ ਜ਼ਿਲਾ ਮੈਜਿਸਟਰੇਟ ਨੂੰ ਇਹ ਲੱਗੇ ਕਿ ਰੋਸ ਪ੍ਰਦਰਸ਼ਨ ਕਰਨ ਦੇਣ ਦੀ ਆਗਿਆ ਦੇਣ ਵਾਲੀਆਂ ਹਾਲਤਾਂ ਨਹੀਂ ਤਾਂ ਉਹ ਇਨਕਾਰ ਕਰ ਸਕਦਾ ਹੈ। ਉਸਦੇ ਇਨਕਾਰ ਕਰਨ 'ਤੇ ਰੋਸ ਪ੍ਰਦਰਸ਼ਨ ਕਰਨ ਵਾਲੀ ਧਿਰ ਪੰਜਾਬ ਸਰਕਾਰ ਕੋਲ 10 ਦਿਨਾਂ ਦੇ ਵਿੱਚ ਵਿੱਚ ਅਪੀਲ ਕਰ ਸਕਦੀ ਹੈ। ਪੰਜਾਬ ਸਰਕਾਰ ਨੇ ਉਸ ਅਪੀਲ ਦਾ ਫੈਸਲਾ ਕਿੰਨੇ ਦਿਨਾਂ ਵਿੱਚ ਕਰਨਾ ਹੈ, ਇਹ ਕੋਈ ਗਾਰੰਟੀ ਨਹੀਂ। ਉਹ ਛੇ ਮਹੀਨੇ ਲਾਵੇ, ਸਾਲ ਲਾਵੇ ਤੇ ਚਾਹੇ ਤਾਂ ਅਨਮਿਥੇ ਸਮੇਂ ਤੱਕ ਪੈਂਡਿੰਗ ਰੱਖ ਸਕਦੀ ਹੈ।

ਹੁਣ ਮੰਨ ਲਵੋ ਜ਼ਿਲਾ ਮੈਜਿਸਟਰੇਟ ਆਗਿਆ ਨਹੀਂ ਦਿੰਦਾ ਤੇ ਇਸ ਹਾਲਤ ਵਿੱਚ ਜੇਕਰ ਕੋਈ ਮੁਜ਼ਾਹਰਾ ਜਾਂ ਰੋਸ ਪ੍ਰਦਰਸ਼ਨ ਕਰਦਾ ਹੈ,ਤਾਂ ਇਸ ਤਰ੍ਹਾਂ ਕਰਨ 'ਤੇ ਹੀ ਇਸ ਵਿੱਚ ਸ਼ਾਮਲ ਹੋਣ ਵਾਲਿਆਂ ਨੂੰ ਅਤੇ ਇਹ ਪ੍ਰੋਗਰਾਮ ਜਥੇਬੰਦ ਕਰਨ ਵਾਲਿਆਂ ਨੂੰ ਦੋ ਸਾਲ ਤੱਕ ਦੀ ਕੈਦ ਕੀਤੀ ਜਾ ਸਕਦੀ ਹੈ। ਜੇ ਅਜਿਹੇ ਪ੍ਰੋਗਰਾਮ ਵਿੱਚ ਕੋਈ ਭੰਨਤੋੜ ਹੋ ਜਾਂਦੀ ਹੈ ਜਾਂ ਕੋਈ ਹਿੰਸਕ ਕਾਰਵਾਈ ਹੋ ਜਾਂਦੀ ਹੈ ਤਾਂ ਉਸ ਹਿੰਸਕ ਕਾਰਵਾਈ ਵਾਸਤੇ ਅੱਡ ਸਜ਼ਾ ਹੋਵੇਗੀ। ਸਿਰਫ ਇਸ ਤੱਥ ਉਤੇ ਕਿ ਪ੍ਰੋਗਰਾਮ ਦੌਰਾਨ ਕੋਈ ਹਿੰਸਕ ਜਾਂ ਭੰਨਤੋੜ ਦੀ ਕਾਰਵਾਈ ਹੋ ਗਈ, ਉਹਦੇ ਲਈ ਪੰਜ ਸਾਲ ਤੱਕ ਦੀ ਕੈਦ ਅਤੇ 30000 ਰੁਪੈ ਤੱਕ ਦਾ ਜੁਰਮਾਨਾ ਕੀਤਾ ਜਾ ਸਕਦਾ ਹੈ। ਇਹ ਹੀ ਨਹੀਂ ਜੇਕਰ ਭੰਨਤੋੜ ਜਾਂ ਹਿੰਸਕ ਕਾਰਵਾਈ ਅੱਗ ਦੇ ਨਾਲ ਜਾਂ ਕਿਸੇ ਧਮਾਕਾਖੇਜ਼ ਸਮੱਗਰੀ ਦੇ ਨਾਲ ਹੁੰਦੀ ਹੈ ਤਾਂ ਉਸ ਹਾਲਤ ਦੇ ਵਿੱਚ 7 ਸਾਲ ਦੀ ਕੈਦ ਅਤੇ 70 ਹਜ਼ਾਰ ਰੁਪੈ ਤੱਕ ਦਾ ਜੁਰਮਾਨਾ ਕੀਤਾ ਜਾ ਸਕਦਾ ਹੈ।

ਇਸ ਕਾਨੂੰਨ ਬਾਰੇ ਅੱਗੇ ਗੱਲ ਫਿਰ ਵੀ ਕਰਾਂਗੇ, ਪਹਿਲਾਂ ਇੱਥੋਂ ਤੱਕ ਦੀ ਚੀਰ-ਫਾੜ ਕਰ ਲਈਏ।

ਇਸ ਦੇ ਵਿੱਚ ਜਿਹੜੀ ਇਹ ਸ਼ਰਤ ਲਗਾਈ ਗਈ ਹੈ ਕਿ ਕਿਸੇ ਵੀ ਕਿਸਮ ਦਾ ਰੋਸ ਪ੍ਰਗਟ ਕਰਨ ਲਈ ਜ਼ਿਲਾ ਮੈਜਿਸਟਰੇਟ ਦੀ ਆਗਿਆ ਲੈਣੀ ਲਾਜ਼ਮੀ ਹੈ। ਜਿਹੜਾ ਜਲਸੇ-ਜਲੂਸਾਂ ਨੂੰ ਰੋਕਣ ਲਈ ਦਫਾ ਚੁਤਾਲੀ ਲਾਉਂਦਾ ਹੈ, ਗੋਲੀ ਤੱਕ ਚਲਾਉਣ ਦਾ ਹੁਕਮ ਦਿੰਦਾ ਹੈ ਅਤੇ ਸਰਕਾਰ ਦਾ ਨੁਮਾਇੰਦਾ ਹੁੰਦਾ ਹੈ, ਭਲਾਂ ਉਹ ਸਰਕਾਰ ਵਿਰੁੱਧ ਜਾਂ ਆਪਣੇ ਵਿਰੁੱਧ ਰੋਸ ਪ੍ਰਦਰਸ਼ਨ ਕਰਨ ਦੀ ਆਗਿਆ ਕਿਉਂ ਦੇਊ? ਇਹ ਤਾਂ ਨਾ ਨੌਂ ਮਣ ਤੇਲ ਹੋਵੇ ਨਾ ਰਾਧਾ ਨੱਚੇ ਵਾਲੀ ਗੱਲ ਬਣਗੀ, ਉਹਨੇ ਆਗਿਆ ਦੇਣੀ ਨੀਂ ਤੇ ਲੋਕ ਰੋਸ ਪ੍ਰਗਟ ਕਰ ਨਹੀਂ ਸਕਣਗੇ। ਤੇ ਜੇਕਰ ਆਗਿਆ ਬਿਨਾਂ ਕਿਸੇ ਨੇ ਕੋਈ ਜਲਸਾ-ਜਲੂਸ ਕਰ ਲਿਆ ਤਾਂ ਫਿਰ ਦੋ ਸਾਲ ਦੀ ਕੈਦ।

ਹੋਰ ਲਵੋ। ਹੁਣ ਪੁਲਿਸ ਤੈਅ ਕਰਕੇ ਦੇਊਗੀ। ਭਲਾਂ

ਜੇਕਰ ਮੰਤਰੀਆਂ ਅਤੇ ਅਫਸਰਾਂ ਨੂੰ ਕੋਈ ਘੇਰਕੇ ਪੁੱਛਣਾ ਚਾਹੁੰਦਾ ਹੋਊ ਜਾਂ ਉਂਝ ਕੋਈ ਗੱਲ ਕਰਨੀ ਚਾਹੂ ਤਾਂ ਪੁਲਿਸ ਕਿਉਂ ਉੱਥੇ ਜਾਣ ਦਿਊ? ਉਹ ਤਾਂ ਕੋਈ ਅਜਿਹੀ ਰੂਟ ਦੱਸੂ ਜਿਹੜਾ ਉਲਟੇ ਰੁਖ ਵਾਲਾ ਹੋਵੇ ਜਿਵੇਂ 28 ਸਤੰਬਰ ਨੂੰ ਇਨਾਂ ਕਾਨੂੰਨਾਂ ਖਿਲਾਫ ਰੋਸ ਕਰ ਰਹੀਆਂ ਜਥੇਬੰਦੀਆਂ ਨੂੰ ਚੰਡੀਗੜ੍ਹ ਦੀ ਪੁਲਿਸ ਨੇ ਹੁਕਮ ਚਾੜਿਆ ਸੀ ਕਿ ਜਾਓ ਜਾ ਕੇ ਸ਼ਮਸ਼ਾਨਘਾਟ ਵੱਲ ਜਾਓ।

ਅੱਗੇ ਦੇਖੋ। ਹਿੰਸਾ ਤੋਂ ਬਚਾਉਣ ਲਈ ਮਾਰਸ਼ਲ ਵੀ ਪ੍ਰੋਗਰਾਮ ਕਰਨ ਵਾਲਿਆਂ ਨੂੰ ਲਗਾਉਣੇ ਪੈਣਗੇ। ਕੀ ਗੱਲ ਬਈ। ਅਮਨ ਕਾਇਮ ਰੱਖਣ ਲਈ ਫੋਰਸ ਲਾਉਣੀ ਤਾਂ ਹਕੂਮਤ ਦੀ ਜ਼ਿੰਮੇਵਾਰੀ ਹੈ। ਨਾਲੇ ਇੱਕ ਪਾਸੇ ਤਾਂ ਕਾਨੂੰਨ ਕਹਿੰਦਾ ਹੈ ਕਿ ਤੁਸੀਂ ਕੋਈ ਸੋਟੀ ਆਦਿ ਨਹੀਂ ਲਿਜਾ ਸਕਦੇ, ਫਿਰ ਜੇਕਰ ਵਿਰੋਧੀ ਧਿਰ, ਭਾਵੇਂ ਸਰਕਾਰ ਹੋਵੇ ਤੇ ਭਾਵੇਂ ਕੋਈ ਹੋਰ ਸੰਸਥਾ, ਜੇਕਰ ਹਥਿਆਰਾਂ ਨਾਲ ਲੈਸ ਹੋ ਕੇ ਹਿੰਸਾ 'ਤੇ ਉਤਾਰੂ ਹੋ ਜਾਂਦੀ ਹੈ, ਫਿਰ ਲਗਾਏ ਹੋਏ ਮਾਰਸ਼ਲ ਕੀ ਫੂਕ ਮਾਰਕੇ ਉਨ੍ਹਾਂ ਨੂੰ ਰੋਕ ਸਕਣਗੇ। ਇਹ ਗੱਲ ਅਸੀਂ ਉਂਝ ਹੀ ਨਹੀਂ ਕਹਿ ਰਹੇ। ਫਾਜ਼ਿਲਕਾ ਵਿਖੇ ਫਿਰਕੂਆਂ ਨੇ ਤਰਕਸ਼ੀਲ ਵਰਕਰ ਕੁੱਟੇ। ਜਦੋਂ ਰੋਸ ਵਿੱਚ ਮੁਜ਼ਾਹਰਾ ਕਰਨ ਲੱਗੇ ਤਾਂ ਫਿਰਕੂ ਕਿਰਪਾਨਾਂ ਲੈ ਕੇ ਬਜ਼ਾਰ ਬੰਦ ਕਰਵਾਉਣ ਲੱਗ ਪਏ। ਕੀ ਉਨ੍ਹਾਂ ਕਿਰਪਾਨਾਂ ਵਾਲਿਆਂ ਨੂੰ ਤਰਕਸ਼ੀਲ ਫੂਕ ਮਾਰਕੇ ਰੋਕਦੇ?

ਅੱਗੇ ਜਿਹੜੀ ਵੀਡੀਓਗ੍ਰਾਫੀ ਦੀ ਗੱਲ ਕੀਤੀ ਗਈ ਹੈ ਉਹ ਕੀ ਹੈ? ਸਭ ਨੂੰ ਪਤਾ ਹੈ ਕਿ ਅੱਜ ਕੱਲ ਦੀ ਤਕਨੀਕ ਨਾਲ ਅਜਿਹੇ ਕੈਮਰਾ ਟਰਿੱਕ ਕੀਤੇ ਜਾ ਸਕਦੇ ਹਨ ਕਿ ਕੁੱਝ ਦਾ ਕੁੱਝ ਬਣਾਇਆ ਤੇ ਦਿਖਾਇਆ ਜਾ ਸਕਦੈ। ਹੁਣ ਜੇਕਰ ਕੋਈ ਜਲਸਾ-ਜਲੂਸ ਕੱਢਦਾ ਹੈ ਤਾਂ ਪੁਲਿਸ ਵੀਡੀਓ 'ਚ ਪਹਿਲਾਂ ਜਿਉਂਦਾ ਕੁੱਤਾ ਦਿਖਾ ਸਕਦੀ ਹੈ, ਫਿਰ ਮਰਿਆ ਕੁੱਤਾ। ਬਸ, ਇਹੀ ਹਿੰਸਾ ਬਣਜੂ ਅਤੇ ਪ੍ਰੋਗਰਾਮ ਵਿੱਚ ਸ਼ਾਮਲ ਅਤੇ ਇਸਨੂੰ ਜਥੇਬੰਦ ਕਰਨ ਵਾਲਿਆਂ 'ਤੇ ਧੜਾ-ਧੜ ਮੁਕੱਦਮੇ ਦਰਜ 'ਤੇ ਜੇਲ ਵਿੱਚ। ਕਿਉਂ? ਕਿਉਂਕਿ ਵੀਡੀਓ 'ਤੇ ਕੋਈ ਕਿੰਤੂ-ਪ੍ਰੰਤੂ ਨਹੀਂ ਕਰ ਸਕਦਾ। ਸੋ ਇਹ ਗੱਲ ਵੀ ਸਿਰੇ ਦੀ ਘਾਤਕ ਹੈ।

ਅੱਗੇ ਦੇਖੋ। ਜੇਕਰ ਜ਼ਿਲਾ ਮੈਜਿਸਟਰੇਟ ਰੋਸ ਪ੍ਰਦਰਸ਼ਨ ਕਰਨ ਦੀ ਆਗਿਆ ਨਹੀਂ ਦਿੰਦਾ ਤਾਂ ਇਸ ਦੀ ਅਪੀਲ 10 ਦਿਨਾਂ ਦੇ ਅੰਦਰ ਅੰਦਰ ਸਰਕਾਰ ਕੋਲ ਕੀਤੀ ਜਾ ਸਕਦੀ ਹੈ। ਚਲੋ ਅਪੀਲ ਕਰਤੀ। ਸਰਕਾਰ ਫੈਸਲਾ ਕਦੋਂ ਕਰੂ? ਇਸ ਦੀ ਕੋਈ ਮੁਨਿਆਦ ਹੀ ਨਹੀਂ। ਅਪੀਲ ਕਰਨ ਦੀ ਮਿਆਦ ਤਾਂ 10 ਦਿਨ ਨੀਯਤ ਕਰਤੀ ਪਰ ਇਸ 'ਤੇ ਫੈਸਲੇ ਦੀ ਕੋਈ ਮਿਆਦ ਹੀ ਨਹੀਂ। ਇਹ ਅਪੀਲ ਨਾ ਹੋਈ, ਇਹ ਤਾਂ ਖੂਹ 'ਚ ਇੱਟ ਸੁੱਟਣ ਵਾਲੀ ਗੱਲ ਬਣਗੀ ਤੇ ਸਰਕਾਰ ਨੇ ਫੈਸਲਾ ਦੇਣਾ ਹੀ ਕੀ ਹੈ? ਹੁਣ ਗੋਬਿੰਦਪੁਰੇ ਦੇ ਕਿਸਾਨਾਂ 'ਤੇ ਢੁਕਾ ਕੇ ਦੇਖੋ। ਉਨ੍ਹਾਂ ਨੂੰ ਰੋਸ ਪ੍ਰਦਰਸ਼ਨ ਕਰਨ ਦੀ ਆਗਿਆ ਨਹੀਂ ਹੋਵੇਗੀ, ਜੇਕਰ ਉਹ ਅਪੀਲ ਕਰਨਗੇ ਤਾਂ ਸਰਕਾਰ ਇਸਦਾ ਫੈਸਲਾ ਨਹੀਂ ਕਰੇਗੀ। ਭਾਵ ਪਹਿਲਾਂ ਉਹ ਉੱਜੜ ਜਾਣ, ਫਿਰ ਸਰਕਾਰ ਕੰਨੀ ਦੇਖੀ ਜਾਣ ਕਿ ਕਦੋਂ ਰੋਸ ਪ੍ਰਦਰਸ਼ਨ ਕਰਨ ਦੀ ਆਗਿਆ ਦਿੰਦੀ ਹੈ? ਇਸ ਦਾ ਮਤਲਬ ਹਰ ਕੋਈ ਸਮਝ ਸਕਦੈ।

ਸੋ ਇੱਥੋਂ ਤੱਕ ਦੀ ਵਿਚਾਰ-ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਹਾਕਮ ਇਹ ਚਾਹੁੰਦੇ ਨੇ ਉਹ ਜੋ ਮਰਜ਼ੀ ਫੁਰਮਾਨ ਕਰਨ, ਲੋਕਾਂ ਨੂੰ ਉਜਾੜਨ, ਕੁੱਟਣ-ਮਾਰਨ, ਰੁਜ਼ਗਾਰ ਨਾ ਦੇਣ, ਮੁਲਾਜ਼ਮਾਂ ਦੀਆਂ ਮੰਗਾਂ ਨਾ ਮੰਨਣ, ਮਜ਼ਦੂਰਾਂ ਦੀ ਕੋਈ ਗੱਲ ਨਾ ਸੁਣਨ, ਗੱਲ ਕੀ ਕੁੱਝ ਵੀ ਕਹੀ ਤੇ ਕਰੀ ਜਾਣ, ਇਸ ਵਿਰੁੱਧ ਲੋਕ ਕੋਈ ਆਵਾਜ਼ ਉਠਾ ਹੀ ਨਹੀਂ ਸਕਦੇ। ਇਹ ਤਾਨਾਸ਼ਾਹੀ ਨਹੀਂ ਤਾਂ ਹੋਰ ਕੀ ਹੈ?

ਹੁਣ ਅੱਗੇ। ਕਾਨੂੰਨ ਕਹਿੰਦਾ ਹੈ ਕਿ ਜੇਕਰ ਜਨਤਕ ਜਾਂ ਨਿੱਜੀ ਜਾਇਦਾਦ ਦਾ ਕੋਈ ਨੁਕਸਾਨ ਹੋ ਜਾਂਦਾ ਹੈ ਤਾਂ ਉਸਦਾ ਹਰਜਾਨਾ ਵੀ ਸਬੰਧਤ ਧਿਰ ਨੂੰ ਭਰਨਾ ਪਊ। ਇਹ ਹਰਜਾਨੇ ਦੀ ਰਕਮ ਕਿੰਨੀ ਹੋਵੇ, ਇਹ ਕੋਈ ਸਰਕਾਰੀ ਅਧਿਕਾਰੀ ਤੈਅ ਕਰੇਗਾ। ਜੇਕਰ ਇਹ ਜੁਰਮਾਨਾ ਭਰਨੋਂ ਕੋਈ ਇਨਕਾਰ ਕਰੇਗਾ ਤਾਂ ਉਸਦੀ ਜਾਇਦਾਦ ਕੁਰਕ ਕਰਕੇ ਇਹ ਨੁਕਸਾਨ ਦੀ ਭਰਪਾਈ ਕੀਤੀ ਜਾਵੇਗੀ।

ਇੱਥੇ ਵੀ ਲੋਕਾਂ ਦੀ ਕੋਈ ਆਵਾਜ਼ ਨਹੀਂ। ਕਿਉਂ? ਕਿਉਂਕਿ ਜਨਤਕ ਜਾਂ ਨਿੱਜੀ ਜਾਇਦਾਦ ਦਾ ਕਿੰਨਾ ਨੁਕਸਾਨ ਹੋਇਐ, ਇਸ ਦਾ ਫੈਸਲੇ ਸਰਕਾਰੀ ਅਫਸਰ ਹੱਥ ਹੋਵੇਗਾ। ਮੰਨ ਲਵੋ ਕਿਸੇ ਪਾਰਕ ਦੀ ਗਰਿੱਲ 'ਤੇ ਝਰੀਟ ਆ ਜਾਂਦੀ ਹੈ ਤਾਂ ਉਹ ਕਹਿ ਸਕੇਗਾ ਕਿ ਇਸ 'ਤੇ ਪਹਿਲਾਂ ਵਾਲਾ ਰੰਗ ਨਹੀਂ ਹੋ ਸਕਦਾ। ਇਸ ਲਈ ਸਾਰੀ ਗਰਿੱਲ ਖਰਾਬ ਹੋ ਗਈ ਤੇ ਐਨੇ ਹਜ਼ਾਰ ਰੁਪੈ ਹਰਜਾਨਾ ਬਣਦਾ ਹੈ। ਇਵੇਂ ਜੇਕਰ ਕਿਸੇ ਬੱਸ 'ਤੇ ਕੋਈ ਡੈਂਟ ਪੈ ਜਾਂਦਾ ਹੈ ਤਾਂ ਉਹ ਕਹੇਗਾ ਇਹ ਮੂਲ ਰੂਪ ਵਿੱਚ ਨਹੀਂ ਆ ਸਕਦਾ, ਇਸ ਲਈ ਸਾਰੀ ਬਾਡੀ ਦੀ ਕੀਮਤ ਦਾ ਹਰਜਾਨਾ ਪਾ ਸਕੇਗਾ। ਅਤੇ ਇਹੋ ਜਿਹੇ ਜੁਰਮਾਨੇ ਹੋਣਗੇ ਕਿੰਨਾ ਨੂੰ? ਜਿਹੜੇ ਪਹਿਲਾਂ ਹੀ ਰੀਂਘ ਰੀਂਘ ਕੇ ਜ਼ਿੰਦਗੀ ਜਿਉਂ ਰਹੇ ਹਨ। ਭਾਵ ਜਿਹੜੇ ਜੁਰਮਾਨਾ ਭਰਨ ਯੋਗੇ ਹੀ ਨਹੀਂ। ਉਹ ਜੁਰਮਾਨਾ ਦੇ ਨਹੀਂ ਸਕਣਗੇ ਤੇ ਉਨ੍ਹਾਂ ਦਾ ਘਰ-ਬਾਰ ਜਾਂ ਜਿਹੜੀ ਵੀ ਕੋਈ ਥੋੜੀ-ਬਹੁਤੀ ਸੰਪਤੀ ਹੋਵੇਗੀ ਉਹ ਸਾਰੀ ਦੀ ਸਾਰੀ ਕੁਰਕ ਕਰ ਦੇਵੇਗੀ ਸਰਕਾਰ, ਲੋਕਾਂ ਦੇ ਹੱਥਾਂ 'ਚ ਹੋਵੇਗਾ ਠੂਠਾ।

ਅੱਗੇ ਦੇਖੀਏ। ਜਨਤਕ ਅਤੇ ਨਿੱਜੀ ਜਾਇਦਾਦ ਦੇ ਨੁਕਸਾਨ ਰੋਕ ਕਾਨੂੰਨ, 2010 ਬਾਰੇ ਗਵਰਨਰ, ਪੰਜਾਬ, ਨੇ ਉਸਨੂੰ ਮਿਲਣ ਗਏ ਵਫਦ ਨੂੰ ਇਉਂ ਗੱਲ ਕਹੀ ਸੀ,"ਕੀ ਤੁਸੀਂ ਜਨਤਕ ਜਾਇਦਾਦ ਦੀ ਰਾਖੀ ਦੇ ਹੱਕ ਵਿੱਚ ਨਹੀਂ।" ਇਹ ਦਲੀਲ ਕਈਆਂ ਨੂੰ ਜਚਦੀ ਹੈ। ਸੁਆਲ ਤਾਂ ਇਹ ਹੈ ਕਿ ਕੌਣ ਕਹਿੰਦਾ ਹੈ ਕਿ ਜਨਤਕ ਜਾਇਦਾਦ ਦੀ ਰਾਖੀ ਨਹੀਂ ਹੋਣੀ ਚਾਹੀਦੀ? ਕੀ ਕਾਲੇ ਕਾਨੂੰਨਾਂ ਵਿਰੁੱਧ ਜੱਦੋਜਹਿਦ ਕਰਨ ਵਾਲੇ ਸਮੂਹ ਨੇ ਕਦੇ ਕਿਹਾ ਹੈ ਕਿ ਜਨਤਕ ਜਾਇਦਾਦ ਦਾ ਉਜਾੜਾ ਕਰੋ? ਨਹੀਂ, ਕਦੇ ਕਿਸੇ ਨੇ ਬੋਲ ਕੇ ਜਾਂ ਲਿਖਕੇ ਅਜਿਹੀ ਗੱਲ ਨਹੀਂ ਕਹੀ। ਜਿਹੜੀ ਹਕੂਮਤ ਇਹ ਦੁਹਾਈ ਦੇ ਰਹੀ ਹੈ ਕਿ ਜਨਤਕ ਜਾਇਦਾਦ ਦਾ ਨੁਕਸਾਨ ਨਹੀਂ ਹੋਣਾ ਚਾਹੀਦਾ ਤੇ ਨੁਕਸਾਨ ਕਰਨ ਵਾਲੇ ਨੂੰ ਸਜ਼ਾ ਦੇਣੀ ਚਾਹੀਦੀ ਹੈ, ਉਹੀ ਹਕੂਮਤ (ਪੰਜਾਬ ਸਰਕਾਰ) ਨੇ ਕਿੰਨੇ ਹੀ ਜਨਤਕ ਅਦਾਰੇ, ਜਨਤਕ ਜ਼ਮੀਨਾਂ ਆਪਣੇ ਚਹੇਤਿਆਂ ਜਾਂ ਕਾਰਪੋਰੇਸ਼ਨਾਂ ਨੂੰ ਵੇਚਕੇ ਨਿੱਜੀ ਜਾਇਦਾਦ 'ਚ ਪਲਟ ਦਿੱਤਾ ਹੈ। ਕੀ ਇਹ ਜਨਤਕ ਜਾਇਦਾਦ ਦਾ ਨੁਕਸਾਨ ਨਹੀਂ? ਨੁਕਸਾਨ ਹੀ ਨਹੀਂ ਬਲਕਿ ਨੰਗਾ ਚਿੱਟਾ ਧਾੜਾ ਹੈ। ਹੁਣ ਜੇ ਹਕੂਮਤ ਸੱਚਮੁੱਚ ਹੀ ਜਨਤਕ ਜਾਇਦਾਦ ਦੀ ਰਾਖੀ ਲਈ ਸੁਹਿਰਦ ਹੈ ਤਾਂ ਉਹ ਵੇਚੇ ਗਏ ਅਦਾਰੇ ਅਤੇ ਸੰਪਤੀ ਨੂੰ ਵਾਪਿਸ ਜਨਤਕ ਬਣਾਉਣ ਅਤੇ ਅੱਗੇ ਤੋਂ ਅਜਿਹਾ ਕਰਨ ਤੋਂ ਤੌਬਾ ਕਰੇ। ਹਾਕਮ ਇਹ ਕਰਨਗੇ? ਨਹੀਂ, ਇਹ ਸੋਚਣਾ ਹੀ ਖਾਮ-ਖਿਆਲੀ ਹੈ। ਹਾਕਮਾਂ ਨੇ ਇਸ ਵਿੱਚੋਂ ਦਲਾਲੀ ਖਾਧੀ ਹੈ ਜਾਂ ਨਹੀਂ, ਇਹ ਸਵਾਲ ਅਸੀਂ ਇੱਥੇ ਨਹੀਂ ਵਿਚਾਰ ਰਹੇ, ਸੁਆਲ ਇਹ ਹੈ ਕਿ ਜਨਤਕ ਜਾਇਦਾਦ ਨੂੰ ਕੌਡੀਆਂ ਦੇ ਭਾਅ ਵੇਚਣ ਵਾਲਿਆਂ ਨੂੰ ਜਨਤਕ ਜਾਇਦਾਦ ਦੀ ਰਾਖੀ ਲਈ ਕਾਨੂੰਨ ਬਣਾਉਣ ਦਾ ਇਖਲਾਕੀ ਅਧਿਕਾਰ ਕਿਵੇਂ ਰਹਿ ਜਾਂਦਾ ਹੈ?

ਹੁਣ ਨਿੱਜੀ ਜਾਇਦਾਦ ਦੇ ਨੁਕਸਾਨ ਦੇ ਭਰਪਾਈ ਦਾ ਸਵਾਲ ਵਿਚਾਰਦੇ ਹਾਂ।

ਅਸੀਂ ਆਮ ਹੀ ਸੁਣਦੇ-ਪੜ੍ਹ ਦੇ ਰਹਿੰਦੇ ਹਾਂ ਕਿ ਅੱਜ ਫਲਾਣੇ ਪਿੰਡ ਦੇ ਕਿਸਾਨਾਂ ਦੀ ਜ਼ਮੀਨ ਗ੍ਰਹਿਣ ਕਰਕੇ ਫਲਾਣੀ ਕੰਪਨੀ ਨੂੰ ਦੇ ਦਿੱਤੀ ਅਤੇ ਅੱਜ ਫਲਾਣੇ ਪਿੰਡ ਦੀ। ਹੁਣ ਸਵਾਲ ਇਹ ਹੈ ਕਿ ਕੀ ਇਹ ਕਿਸਾਨਾਂ ਦੀ ਨਿੱਜੀ ਜਾਇਦਾਦ ਨਹੀਂ ਹੈ? ਸਭ ਨੂੰ ਪਤੈ ਕੀ ਇਹ ਉਨ੍ਹਾਂ ਦੀ ਜੱਦੀ-ਪੁਸ਼ਤੀ ਹੈ, ਨਿੱਜੀ ਹੈ। ਫਿਰ ਨਿੱਜੀ ਜਾਇਦਾਦ ਦੀ ਰਾਖੀ ਦੇ ਦਮਗਜੇ ਮਾਰਨ ਵਾਲੇ ਹਾਕਮ ਕਿਸਾਨਾਂ ਦੀ ਮਰਜ਼ੀ ਤੋਂ ਬਿਨਾਂ ਉਨ੍ਹਾਂ ਦੀ ਜ਼ਮੀਨ ਗ੍ਰਹਿਣ ਕਰਕੇ ਆਪਣੀਆਂ ਚਹੇਤੀਆਂ ਕੰਪਨੀਆਂ ਨੂੰ ਕਿਉਂ ਦੇ ਰਹੇ ਹਨ? ਹਾਕਮ ਦਲੀਲ ਦੇ ਸਕਦੇ ਹੀ ਨਹੀਂ, ਦਿੰਦੇ ਵੀ ਹਨ ਕਿ ਇਹ ਵਿਕਾਸ ਲਈ ਕੀਤਾ ਰਿਹਾ ਹੈ। ਵਿਕਾਸ ਲਈ ਕਿਸੇ ਵਿਅਕਤੀ ਦੇ ਨਿੱਜੀ ਜਾਇਦਾਦ ਰੱਖਣ ਦੇ ਬੁਨਿਆਦੀ ਅਧਿਕਾਰ ਨੂੰ ਮਸਲ ਕੇ ਰੱਖ ਦੇਣਾ ਕਿਵੇਂ ਵਾਜ਼ਬ ਹੈ? ਵਿਨਾਸ਼ ਦੇ ਤਰਕ ਨੂੰ ਵਿਕਾਸ ਦੇ ਲਹਿੰਗੇ 'ਚ ਪੇਸ਼ ਕਰਨਾ ਕਿਵੇਂ ਵੀ ਵਾਜ਼ਬ ਨਹੀਂ।

ਇੱਕ ਪਾਸੇ ਸੰਵਿਧਾਨ 'ਚ ਦਰਜ ਨਿੱਜੀ ਜਾਇਦਾਦ ਦੇ ਅਧਿਕਾਰ ਦੀ ਮਾਲਾ ਜਪਣੀ ਅਤੇ ਦੂਸਰੇ ਪਾਸੇ ਵਿਕਾਸ ਦੇ ਨਾਂਅ ਥੱਲੇ ਕਿਸਾਨਾਂ ਦਾ ਇਹ ਅਧਿਕਾਰ ਮਸਲਣਾ, ਇੱਕ ਪਾਸੇ ਨਿੱਜੀ ਜਾਇਦਾਦ ਦੇ ਸੰਵਿਧਾਨਕ ਹੱਕ ਦਾ ਝੰਡਾ ਬੁਲੰਦ ਕਰਨਾ, ਦੂਸਰੇ ਪਾਸੇ ਆਪਣੀ ਨਿੱਜੀ ਜ਼ਮੀਨ-ਜਾਇਦਾਦ ਦੀ ਰਾਖੀ ਲਈ ਰੋਸ ਪ੍ਰਗਟ ਕਰਨ ਵਾਲੇ ਕਿਸਾਨਾਂ 'ਤੇ ਡੰਡੇ ਵਰ੍ਹਾਉਣੇ ਦੂਹਰੇ ਮਾਪ-ਦੰਡ ਹਨ ਜੋ ਕਿਵੇਂ ਵੀ ਵਾਜ਼ਬ ਨਹੀਂ?

ਮਿੰਟ ਦੀ ਮਿੰਟ ਫਰਜ਼ ਕਰ ਲਵੋ ਇਹ ਵਿਕਾਸ ਹੈ(ਭਾਵੇਂ ਅਸੀਂ ਮੰਨਦੇ ਨਹੀਂ) ਫਿਰ ਕੁਰਸੀਆਂ 'ਤੇ ਬਿਰਾਜਮਾਨ ਹੁੰਦੇ ਲੀਡਰ ਆਪਣੀਆਂ ਜ਼ਮੀਨਾਂ 'ਤੇ ਇਹ ਪ੍ਰੋਜੈਕਟ ਕਿਉਂ ਨਹੀਂ ਸ਼ੁਰੂ ਕਰਵਾਉਂਦੇ? ਹਾਲਾਂ ਕਿ ਇਨ੍ਹਾਂ 'ਚੋਂ ਕਈਆਂ ਕੋਲ ਤਾਂ ਵਿਕਾਸ ਪ੍ਰੋਜੈਕਟਾਂ ਨੂੰ ਜ਼ਮੀਨ ਦੇਣ ਤੋਂ ਬਾਅਦ ਵੀ ਬਹੁਤ ਭੂਮੀ ਰਹਿ ਜਾਵੇਗੀ? ਇਨ੍ਹਾਂ ਨੇ ਜ਼ਮੀਨਾਂ ਤਾਂ ਕੀ ਦੇਣੀਆਂ ਉਲਟਾ ਇਨ੍ਹਾਂ ਦੀ ਜ਼ਮੀਨਾਂ 'ਚ ਤਾਂ ਹੋਰ ਵਾਧਾ ਹੁੰਦਾ ਤੁਰਿਆ ਜਾ ਰਿਹਾ ਹੈ। ਜੇ ਇਨ੍ਹਾਂ ਨੇ ਆਪਣੀਆਂ ਜ਼ਮੀਨਾਂ ਨਹੀਂ ਵੀ ਦੇਣੀਆਂ ਤਾਂ ਫਿਰ ਹਾਕਮ ਕਾਨੂੰਨ ਪਾਸ ਕਰਨ ਕਿ ਇੱਥੇ ਕਿਸੇ ਦੀ ਕੋਈ ਨਿੱਜੀ ਜਾਇਦਾਦ ਨਹੀਂ ਹੋਵੇਗੀ। ਪਰ ਹਾਕਮ ਇਹ ਵੀ ਨਹੀਂ ਕਰਦੇ।

ਸੋ ਨਾ ਹਾਕਮ ਆਪਣੇ ਤੋਂ ਵਗੈਰ ਕਿਸੇ ਹੋਰ ਦੀ ਨਿੱਜੀ ਜਾਇਦਾਦ ਨੂੰ ਨਿੱਜੀ ਸਮਝਦੇ ਹਨ, ਨਾ ਇਹ ਪ੍ਰੋਜੈਕਟਾਂ ਲਈ ਆਪਣੀ ਜ਼ਮੀਨ ਦਿੰਦੇ ਹਨ, ਨਾ ਹੀ ਇਹ ਜਾਇਦਾਦ ਦਾ ਨਿੱਜੀ ਖਾਤਮਾ ਕਰਕੇ ਸਮੁੱਚੇ ਸਮਾਜ ਦੀ ਸਾਂਝੀ ਬਣਾਉਣ ਦਾ ਕਾਨੂੰਨ ਪਾਸ ਕਰਦੇ ਹਨ, ਫਿਰ ਇਹ ਹਾਕਮ ਨਿੱਜੀ ਸੰਪਤੀ ਦਾ ਨੁਕਸਾਨ ਨਾ ਹੋਣ ਦੇਣ ਲਈ ਕਾਨੂੰਨ ਕਾਹਦੇ ਲਈ ਬਣਾ ਰਹੇ ਹਨ? ਨਿੱਜੀ ਜਾਇਦਾਦ ਦੇ ਨੁਕਸਾਨ ਦੀ ਭਰਪਾਈ ਦੀ ਢੱਡ ਕਿਉਂ ਵਜਾ ਰਹੇ ਹਨ? ਸਿਰਫ 'ਤੇ ਸਿਰਫ ਵੱਡੇ ਵੱਡੇ ਧਨਾਢਾਂ, ਭੂ ਮਾਫੀਆ, ਕਾਰਪੋਰੇਸ਼ਨਾਂ, ਟਰਾਂਸਪੋਰਟਰਾਂ ਵਗੈਰਾ ਦੀ ਜਾਇਦਾਦ ਦੀ ਰਾਖੀ ਲਈ।

ਨਾਲੇ ਇੱਥੇ ਇੱਕ ਸਵਾਲ ਇਹ ਹੈ ਕਿ ਮੰਨ ਲਵੋ ਸਰਕਾਰ ਜਨਤਕ ਜਾਇਦਾਦ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਨੂੰ ਸੱਚੀਓਂ ਹੀ ਬਚਾਉਣਾ ਚਾਹੁੰਦੀ ਹੈ ਤਾਂ ਇਸ ਵਿੱਚ ਆਹ ਜਿਹੜੀ ਰੋਸ ਪ੍ਰਦਰਸ਼ਨ ਦੀ ਪਹਿਲਾਂ ਮੰਨਜ਼ੂਰੀ ਲੈਣ ਦੀ ਧਾਰਾ ਲਗਾਈ ਗਈ ਹੈ, ਇਸ ਦਾ ਕੀ ਮਤਲਬ ਹੈ। ਪੰਜਾਬ ਸਪੈਸ਼ਲ ਸੁਰੱਖਿਆ ਗਰੁੱਪ ਐਕਟ:-

ਇਸ ਕਾਨੂੰਨ ਅਧੀਨ ਇੱਕ ਵਿਸ਼ੇਸ਼ ਸੁਰੱਖਿਆ ਬਲ ਕਾਇਮ ਕੀਤਾ ਜਾਣਾ ਹੈ। ਇਸ ਸੁਰੱਖਿਆ ਬਲ ਦੀਆਂ ਜ਼ਿੰਮੇਵਾਰੀਆਂ ਹੋਣਗੀਆਂ:- ਨੰਬਰ ਇੱਕ-ਦੇਸ਼ ਧਰੋਹੀ ਸ਼ਕਤੀਆਂ ਦਾ ਮੁਕਾਬਲਾ ਕਰਨਾ; ਅਤੇ, ਨੰਬਰ ਦੋ- ਜਿਹੜੇ ਵਿਅਕਤੀ ਵਾਹਲੇ ਖਤਰੇ ਦੇ ਮੂੰਹ 'ਚ ਆਏ ਹੋਏ ਹਨ, ਉਹਨਾਂ ਨੂੰ ਬਹੁਤ

ਨੇੜਿਓਂ ਸੁਰੱਖਿਆ ਪ੍ਰਦਾਨ ਕਰਨਾ। ਹੁਣ ਇਸ 'ਤੇ ਗੱਲ ਕਰੀਏ।

ਇਸ ਕਾਨੂੰਨ ਦੀ ਨਜ਼ਰ 'ਚ ਜਿਹੜਾ ਵੀ ਵਿਅਕਤੀ ਅਤੇ ਜਥੇਬੰਦੀ ਕਾਨੂੰਨ ਦੀ ਉਲੰਘਣਾ ਕਰਦਾ ਹੈ, ਉਹ ਦੇਸ਼-ਧਰੋਹੀ ਕਹਿਲਾਏਗਾ। ਇੱਕ ਦੰਦ-ਕਥਾ ਸੁਣੋ। ਕਹਿੰਦੇ ਰਾਜੇ ਨੇ ਇੱਕ ਵਿਅਕਤੀ ਨੂੰ ਬੁਲਾਇਆ ਤੇ ਦਰਬਾਰ ਲਗਾਕੇ ਉਸਨੂੰ ਫਾਂਸੀ ਦਾ ਹੁਕਮ ਚਾੜ੍ਹ ਦਿੱਤਾ। ਉਹ ਵਿਅਕਤੀ ਨੇ ਰਾਜੇ ਨੂੰ ਅਰਜ਼ ਕੀਤੀ ਕਿ ਉਸਦਾ ਕਸੂਰ ਦੱਸਿਆ ਜਾਵੇ। ਰਾਜੇ ਨੇ ਕਿਹਾ ਕਿ ਉਹ ਜਦੋਂ ਸ਼ਿਕਾਰ 'ਤੇ ਜਾਣ ਲੱਗਿਆ ਸੀ ਤਾਂ ਉਹ ਉਸਦੇ ਮੱਥੇ ਲੱਗਿਆ ਸੀ ਇਸ ਲਈ ਉਸਨੂੰ ਸ਼ਿਕਾਰ ਨਹੀਂ ਮਿਲਿਆ। ਇਸ ਲਈ ਉਹ ਕੜਮਾ ਵਿਅਕਤੀ ਹੈ ਤੇ ਕੜਮਾ ਵਿਅਕਤੀ ਉਸਦੇ ਰਾਜ ਵਿੱਚ ਨਹੀਂ ਰਹਿ ਸਕਦਾ। ਉਹ ਵਿਅਕਤੀ ਰਾਜੇ ਨੂੰ ਕਹਿਣ ਲੱਗਿਆ, 'ਮਹਾਰਾਜ! ਮੇਰੇ ਮੱਥੇ ਲੱਗਣ 'ਤੇ ਤਾਂ ਤੁਹਾਨੂੰ ਸ਼ਿਕਾਰ ਹੀ ਨਹੀਂ ਮਿਲਿਆ, ਪਰ ਮੇਰੇ ਮੱਥੇ ਤੁਸੀਂ ਲੱਗੇ ਸੀ ਤੇ ਮੈਨੂੰ ਮੌਤ ਮਿਲ ਰਹੀ ਹੈ,ਇਸ ਲਈ ਵਾਹਲਾ ਕੜਮਾ ਕਿਹੜਾ ਹੋਇਆ?"

ਮਾਮੂਲੀ ਜਿਹੀ ਕਾਨੂੰਨ ਦੀ ਉਲੰਘਣਾ 'ਤੇ ਕਿਸੇ ਨੂੰ ਦੇਸ਼ ਧਰੋਹੀ ਬਣਾਉਣਾ ਭਾਵ ਇਹੋ ਜਿਹਾ ਮੁਜਰਿਮ ਕਹਿਣਾ ਜਿਸਨੂੰ ਮੌਤ ਦੀ ਸਜ਼ਾ ਹੋ ਸਕਦੀ ਹੋਵੇ, ਬਿਲਕੁਲ ਉਪਰੋਕਤ ਰਾਜੇ ਦੀ ਦੰਦ-ਕਥਾ ਵਾਲੀ ਗੱਲ ਹੈ। ਇਸ ਤਰ ਾਂ ਤਾਂ ਫਿਰ ਇਹ ਹੋਵੇਗਾ ਕਿ ਕੋਈ ਗਮੀ-ਸ਼ਾਦੀ ਦਾ ਸਮਾਗਮ ਕਰਨ ਵਾਲਾ ਵੀ ਦੇਸ਼-ਧਰੋਹੀ ਬਣ ਜਾਵੇਗਾ। ਕਿਉਂਕਿ ਕਿਸੇ ਨੇ ਕੋਈ ਸਮਾਗਮ ਕਰਨਾ ਹੈ, ਸਰਕਾਰ ਨੇ ਕਹਿਣੈ ਕਿ ਦਫਾ ਚੁਤਾਲੀ ਤੋੜਕੇ ਕਾਨੂੰਨ ਦੀ ਉਲੰਘਣਾ ਕੀਤੀ ਹੈ। ਇਸ ਤਰ ਾਂ ਹਰ ਕਿਸੇ ਨੂੰ ਦੇਸ਼-ਧਰੋਹੀ ਕਹਿ ਦੇਣਾ ਹੈ। ਇਹ ਐਵੇਂ ਹੀ ਨਹੀਂ ਕਿਹਾ ਜਾ ਰਿਹਾ। ਸਬੂਤ ਲਵੋ। ਗੁਰਸ਼ਰਨ ਭਾਅ ਜੀ ਦਾ 2 ਅਕਤੂਬਰ, 2011, ਨੂੰ ਸ਼ੋਕ ਸਮਾਗਮ ਸੀ। ਇਹ ਕਿੰਨੀ ਹੀ ਦੇਰ ਚੱਲਣਾ ਸੀ ਪਰ ਚੱਲਣਾ ਸੀ ਬੈਠਕੇ, ਕੋਈ ਮੁਜ਼ਾਹਰਾ ਨਹੀਂ ਕਰਨਾ ਸੀ। ਹਕੂਮਤ ਨੇ ਸਿਰਫ 2 ਵਜੇ ਤੱਕ ਦੀ ਆਗਿਆ ਦਿੱਤੀ। ਇਸ ਤਰ੍ਹਾਂ ਸ਼ੋਕ ਸਮਾਗਮ ਦਾ ਸਮਾਂ ਤੈਅ ਕਰਕੇ ਉਪਰੋਕਤ ਗੱਲ 'ਤੇ ਮੋਹਰ ਲਗਾ ਦਿੱਤੀ ਹੈ।

ਜਿਹੜਾ ਸੁਰੱਖਿਆ ਗਰੁੱਪ ਬਣਾਇਆ ਜਾਣਾ ਹੈ, ਉਹ ਕੀ ਕਰੇਗਾ? ਇਸ ਦੀ ਇੱਕ ਧਾਰਾ ਵਿੱਚ ਲਿਖਿਆ ਗਿਆ ਹੈ ਕਿ ਵਿਸ਼ੇਸ਼ ਸੁਰੱਖਿਆ ਗਰੁੱਪ ਦਾ ਮੈਂਬਰ ਆਪਣੀ ਡਿਊਟੀ ਦੇ ਦੌਰਾਨ ਕੋਈ ਵੀ ਕਾਰਵਾਈ ਕਰ ਦੇਵੇ, ਉਹਦੇ 'ਤੇ ਕੋਈ ਦੀਵਾਨੀ, ਫੌਜਦਾਰੀ ਜਾਂ ਕਿਸੇ ਕਿਸਮ ਦਾ ਕੋਈ ਹੋਰ ਮੁਕੱਦਮਾ ਨਹੀਂ ਚਲਾਇਆ ਜਾਵੇਗਾ। ਭਾਵ ਇਸ ਗਰੁੱਪ ਦਾ ਮੈਂਬਰ ਕਿਸੇ ਦੀ ਲੱਤ ਤੋੜ ਦੇਵੇ, ਕਿਸੇ ਦੀ ਬਾਂਹ ਜਾਂ ਕਿਸੇ ਨਾਲ ਬਲਾਤਕਾਰ ਕਰ ਦੇਵੇ ਜਾਂ ਕਿਸੇ ਨੂੰ ਗੋਲੀ ਮਾਰ ਦੇਵੇ ਤਾਂ ਉਸਦੇ ਖਿਲਾਫ ਕੋਈ ਕਾਨੂੰਨੀ ਕਾਰਵਾਈ ਨਹੀਂ ਹੋ ਸਕੇਗੀ।

ਹੁਣ ਜੇਕਰ ਕੋਈ ਰੋਸ ਪ੍ਰਦਰਸ਼ਨ ਕਰਦਾ ਹੈ ਤਾਂ ਇਹ ਗਰੁੱਪ ਦਾ ਮੈਂਬਰ ਉਨ੍ਹਾਂ 'ਤੇ ਗੋਲੀ ਚਲਾ ਸਕਦਾ ਹੈ, ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਸਕਦਾ ਹੈ। ਇਹ ਹੀ ਨਹੀਂ ਬਲਕਿ ਇਸ ਗਰੁੱਪ ਦਾ ਕੋਈ ਹੌਲਦਾਰ ਰੈਂਕ ਦਾ ਬੰਦਾ ਸਿਰਫ ਇਸ ਬਿਨਾਅ 'ਤੇ ਕਿ ਫਲਾਣੇ ਵਿਅਕਤੀ ਦਾ ਇਰਾਦਾ ਦਹਿਸ਼ਤਗਰਦੀ ਜਾਂ ਹਿੰਸਕ ਕਾਰਵਾਈ ਕਰਨ ਦਾ ਹੈ। ਬਸ, ਇਹ ਇਰਾਦਾ ਭਾਂਪਣ ਦੇ ਬਹਾਨੇ ਹੇਠ ਉਸਨੂੰ ਗੋਲੀ ਮਾਰ ਸਕਦਾ ਹੈ। ਪਹਿਲਾਂ ਤਾਂ ਝੂਠੇ ਪੁਲਿਸ ਮੁਕਾਬਲਿਆਂ ਦੀ ਚਰਚਾ ਚੱਲਦੀ ਰਹੀ ਹੈ, ਹੁਣ ਇਹ ਝੂਠੇ ਮੁਕਾਬਲੇ ਬਣਾਉਣ ਦੀ ਲੋੜ ਹੀ ਖਤਮ ਕਰ ਦਿੱਤੀ, ਉਂਝ ਹੀ ਇਸ ਗਰੁੱਪ ਦੇ ਮੈਂਬਰ ਕਿਸੇ ਦੇ ਮੌਤ ਦੇ ਵਾਰੰਟਾਂ 'ਤੇ ਦਸਖਤ ਕਰ ਅਤੇ ਲਾਗੂ ਕਰ ਸਕਦੇ ਹਨ। ਉਸਨੂੰ ਕੋਈ ਪੁੱਛ ਵੀ ਨਹੀਂ ਸਕੇਗਾ। ਜਨਰਲ ਡਾਇਰ ਨੇ ਜ਼ਲਿਆਂ ਵਾਲੇ ਬਾਗ 'ਚ ਗੋਲੀ ਚਲਾਕੇ ਸਾਡੇ ਕਿੰਨੇ ਹੀ ਦੇਸ਼-ਵਾਸ਼ੀਆਂ ਨੂੰ ਸ਼ਹੀਦ ਅਤੇ ਫੱਟੜ ਕੀਤਾ। ਅੰਗਰੇਜ਼ ਹਕੂਮਤ ਨੇ ਉਸ 'ਤੇ ਇਨਕੁਆਰੀ ਚਲਾਈ ਕਿ ਗੋਲੀ ਚਲਾਉਣ ਦਾ ਉਸਦਾ ਕੀ ਮਕਸਦ ਸੀ? ਪਰ ਸਾਡੇ ਹਾਕਮ ਤਾਂ ਕਹਿੰਦੇ ਕਿ ਗਰੁੱਪ ਦੇ ਮੈਂਬਰ ਨੂੰ ਕੋਈ ਓਏ ਵੀ ਨਹੀਂ ਕਹਿ ਸਕਦਾ, ਇਨਕੁਆਰੀ ਜਾਂ ਸਜ਼ਾ ਦੀ ਗੱਲ ਤਾਂ ਕਰਨੀ ਹੀ ਕੀ ਹੈ। ਇਹ ਹਾਕਮ ਤਾਂ ਅੰਗਰੇਜ਼ਾਂ ਨੂੰ ਵੀ ਮਾਤ ਪਾ ਰਹੇ ਹਨ।

**ਧਾਰਾ 153-ਏ ਅਤੇ 295-ਏ ਦੀ ਸੋਧਾਂ ਬਾਰੇ:**

ਇਨ੍ਹਾਂ ਕਾਨੂੰਨਾਂ ਦਾ ਸਬੰਧ ਬੋਲਣ ਅਤੇ ਵਿਚਾਰ ਪ੍ਰਗਟ ਕਰਨ ਦੀ ਆਜ਼ਾਦੀ ਨਾਲ ਹੈ।

ਪਹਿਲਾਂ ਧਾਰਾ-153 ਬਾਰੇ। ਇਹ ਧਾਰਾ ਦੀ ਸੋਧ ਅਨੁਸਾਰ ਧਰਮ ਦੇ ਆਧਾਰ 'ਤੇ, ਨਸਲ ਦੇ ਆਧਾਰ 'ਤੇ, ਉਨ ਾਂ ਦੀ ਰਹੈਸ਼ ਦੇ ਆਧਾਰ 'ਤੇ, ਭਾਸ਼ਾ ਦੇ ਆਧਾਰ 'ਤੇ, ਕਿਸੇ ਤਰ ਾਂ ਨਾਲ ਵੀ ਕੋਈ ਇਹੋ ਜਿਹਾ ਕੰਮ ਕਰਦਾ ਹੈ ਕਿ ਉਨ ਾਂ ਵਿਚਾਲੇ ਵਖਰੇਵੇਂ ਪੈਦਾ ਹੁੰਦੇ ਹੋਣ, ਨਫਰਤ ਪੈਦਾ ਹੁੰਦੀ ਹੋਵੇ, ਜਾਂ ਲੋਕਾਂ ਦੇ ਵੱਖ ਵੱਖ ਹਿੱਸਿਆਂ ਵਿਚਕਾਰ ਕਿਸੇ ਵੀ ਆਧਾਰ 'ਤੇ ਨਫਰਤ ਫੈਲਾਉਂਦਾ ਹੈ ਤਾਂ ਉਹਦੇ ਖਿਲਾਫ 153-ਏ ਧਾਰਾ ਹੇਠ ਮੁਕੱਦਮਾ ਦਰਜ ਕੀਤਾ ਜਾ ਸਕਦਾ ਹੈ। ਹੁਣ ਤੱਕ ਇਸ ਧਾਰਾ ਦੇ ਹੇਠ ਮੁਕੱਦਮਾ ਹੋਣ ਵਾਲੇ ਨੂੰ ਤਿੰਨ ਸਾਲ ਦੀ ਸਜ਼ਾ ਕੀਤੀ ਜਾ ਸਕਦੀ ਸੀ ਅਤੇ ਜੁਰਮਾਨਾ ਵੀ ਕੀਤਾ ਜਾ ਸਕਦਾ ਸੀ। ਪਰ ਹੁਣ ਸੋਧ ਰਾਹੀਂ ਇਹ ਕਰ ਦਿੱਤਾ ਗਿਆ ਹੈ ਕਿ ਹੁਣ 10 ਸਾਲ ਤੱਕ ਦੀ ਕੈਦ ਕੀਤੀ ਜਾ ਸਕਦੀ ਹੈ- ਤਿੰਨ ਸਾਲ ਤੋਂ ਵਧਾਕੇ 10 ਸਾਲ ਤੱਕ ਦੀ ਕੈਦ ਕਰ ਦਿੱਤੀ ਗਈ ਹੈ। ਨਾਲ ਇਹ ਵੀ ਕਰ ਦਿੱਤਾ ਗਿਆ ਹੈ ਕਿ ਤਿੰਨ ਸਾਲ ਦੀ ਕੈਦ ਤਾਂ ਲਾਜ਼ਮੀ ਕਰਨੀ ਹੈ। ਅਦਾਲਤ ਕੋਲੋਂ ਤਿੰਨ ਸਾਲ ਤੋਂ ਘੱਟ ਕੈਦ ਕਰਨ ਦਾ ਅਧਿਕਾਰ ਵੀ ਖੋਹ ਲਿਆ ਗਿਆ ਹੈ।

ਇਹ ਸੋਧ ਕਿਉਂ? ਸਭ ਨੂੰ ਪਤੈ ਕਿ ਇੱਥੇ ਬਾਹਰਲੀਆਂ



ਕੰਪਨੀਆਂ ਆ ਰਹੀਆਂ ਹਨ। ਇਹ ਵੀ ਪਤੈ ਕਿ ਬਾਹਰਲੇ ਕੋਈ ਸਾਡੇ ਭਲੇ ਲਈ ਨਹੀਂ, ਬਲਕਿ ਲੁੱਟ ਮਚਾਉਣ ਲਈ ਆਉਂਦੇ ਹਨ ਜਿਵੇਂ ਅੰਗਰੇਜ਼ ਆਏ ਸਨ। ਬਾਹਰੋਂ ਆਉਣ ਵਾਲੀਆਂ ਕੰਪਨੀਆਂ ਦਾ ਉਪਰੋਕਤ ਸਾਰਾ ਕੁੱਝ ਸਾਡੇ ਨਾਲ ਨਹੀਂ ਮਿਲਦਾ। ਹੁਣ ਜੇਕਰ ਉਨ੍ਹਾਂ ਕੰਪਨੀਆਂ ਦੇ ਵਿਰੁੱਧ ਕੋਈ ਬੋਲੇਗਾ, ਉਸਨੂੰ ਇਹ ਕਿਹਾ ਜਾਵੇਗਾ ਕਿ ਉਹ ਬਾਹਰਲਿਆਂ ਦੇ ਧਰਮ, ਭਾਸ਼ਾ, ਨਸਲ ਦੇ ਆਧਾਰ 'ਤੇ ਉਨ ਾਂ ਅਤੇ ਸਾਡੇ ਲੋਕਾਂ ਦਰਮਿਆਨ ਵਖਰੇਵਾਂ ਪੈਦਾ ਕਰ ਰਿਹਾ ਹੈ, ਨਫਰਤ ਪੈਦਾ ਕਰ ਰਿਹਾ ਹੈ। ਬਸ, ਇਹ ਕਹਿਕੇ ਧਾਰਾ 153-ਏ ਜੜ ਕੇ ਸਬੰਧਤ ਵਿਅਕਤੀ, ਸੰਸਥਾ ਜਾਂ ਜਥੇਬੰਦੀ ਜੇਲ ਅੰਦਰ ਕੀਤੀ ਜਾਵੇਗੀ।

ਹੁਣ ਧਾਰਾ 295-ਏ ਦੀ ਸੋਧ ਬਾਰੇ। ਇਸ ਅਧੀਨ ਜੇਕਰ ਕੋਈ ਵਿਅਕਤੀ ਸ਼ਿਕਾਇਤ ਕਰ ਦਿੰਦਾ ਹੈ ਕਿ ਫਲਾਨੇ ਬੰਦੇ ਨੇ ਫਲਾਨੀ ਗੱਲ ਕਰਕੇ ਉਸਦੇ ਧਾਰਮਿਕ ਵਿਸ਼ਵਾਸ ਨੂੰ ਠੇਸ ਪਹੁੰਚਾਈ ਹੈ ਜਾਂ ਉਸਦੇ ਧਰਮ ਦੀ ਬੇਇੱਜ਼ਤੀ ਕੀਤੀ ਹੈ, ਤਾਂ ਉਸਦੇ ਖਿਲਾਫ ਧਾਰਾ 295-ਏ ਦੇ ਤਹਿਤ ਮੁਕੱਦਮਾ ਚਲਾਇਆ ਜਾ ਸਕਦਾ ਹੈ। ਹੁਣ ਤੱਕ ਇਸ ਧਾਰਾ ਅਧੀਨ ਮੁਕੱਦਮੇ ਵਿੱਚ ਵੀ ਤਿੰਨ ਸਾਲ ਦੀ ਕੈਦ ਸੀ। ਹੁਣ ਇਹ ਵਧਾ ਕੇ ਦਸ ਸਾਲ ਤੱਕ ਦੀ ਕਰ ਦਿੱਤੀ ਗਈ ਹੈ ਅਤੇ ਨਾਲ ਇਹ ਸ਼ਰਤ ਲਾਜ਼ਮੀ ਕਰ ਦਿੱਤੀ ਗਈ ਹੈ ਕਿ ਤਿੰਨ ਸਾਲ ਦੀ ਕੈਦ ਤਾਂ ਹਰ ਹਾਲਤ ਵਿੱਚ ਕਰਨੀ ਹੀ ਕਰਨੀ ਹੈ। ਇਹ ਹੀ ਨਹੀਂ ਬਲਕਿ ਇਹ ਵੀ ਵਿਵਸਥਾ ਕੀਤੀ ਗਈ ਹੈ ਕਿ ਕਥਿਤ ਦੋਸ਼ੀ ਦੀ ਜ਼ਮਾਨਤ ਨਹੀਂ ਹੋ ਸਕੇਗੀ। ਉਸਨੂੰ ਜੇਲ ਵਿੱਚ ਹੀ ਮੁਕੱਦਮਾ ਭੁਗਤਣਾ ਪਵੇਗਾ। ਇਹ ਸ਼ਬਦਾਵਲੀ ਨਿਆਂਪਾਲਕਾ 'ਚ ਵਰਤੀ ਜਾਂਦੀ ਹੈ। ਉਂਝ ਅਮਲੀ ਤੌਰ 'ਤੇ ਇਸਦਾ ਮਤਲਬ ਇਹ ਹੈ ਕਿ ਸਬੰਧਤ ਜੱਜ ਸਿੱਧੀ ਦੋਸ਼ੀ ਦੀ ਜ਼ਮਾਨਤ ਨਹੀਂ ਲੈ ਸਕੇਗਾ ਬਲਕਿ ਉਸਨੂੰ ਸਰਕਾਰੀ ਵਕੀਲ ਨੂੰ ਨੋਟਿਸ ਦੇਣਾ ਪਵੇਗਾ ਅਤੇ ਉਸ ਦੀਆਂ ਦਲੀਲਾਂ ਨੂੰ ਸੁਣਨ ਤੋਂ ਬਾਅਦ ਹੀ ਫੈਸਲਾ ਸੁਣਾਵੇਗਾ।

**ਧਾਰਾ 295-ਏ ਦੀ ਸੋਧ ਕਿਉਂ?**

ਇੱਕ ਧਰਮ ਦਾ ਮੰਨਣਾ ਹੈ ਕਿ ਧਰਤੀ ਚਪਟੀ ਹੈ। ਹੁਣ ਜੇਕਰ ਇਹੀ ਮੰਨੀ ਜਾਂਦੇ ਤਾਂ ਡੈਮ ਕਿਵੇਂ ਬਣਨ। ਚੇਚਕ ਨੂੰ ਸ਼ੀਤਲਾ ਮਾਤਾ ਦੀ ਕਰੋਪੀ ਮੰਨਿਆ ਜਾਂਦਾ ਸੀ, ਪਰ ਨਿੱਕੇ ਜਿਹੇ ਲੋਦੇ ਨੇ ਕਰੋਪੀ ਦਾ ਨਾਸ਼ ਕਰ ਦਿੱਤਾ। ਅਸੀਂ ਤਰਕਸ਼ੀਲਾਂ ਨੇ ਕਿੰਨਿਆਂ ਨੂੰ ਸੁਝਾਅ ਦੇ ਕੇ ਉਨ ਾਂ ਦੇ ਸਿਰ ਘੁਕਾਉਣੋਂ ਹਟਾਏ ਹਨ। ਕਿਉਂ? ਕਿਉਂਕਿ ਇਹ ਸਿਰ ਘੁਕਾਉਣ ਲਈ ਨਹੀਂ ਬਲਕਿ ਸਮੱਸਿਆਵਾਂ ਦੇ ਕਾਰਨਾਂ ਦੀ ਸੋਚ-ਵਿਚਾਰ ਕਰਨ ਅਤੇ ਉਨ੍ਹਾਂ ਦੇ ਹੱਲ ਲਈ ਕੋਈ ਉਪਾਅ ਲੱਭਣ ਲਈ ਹੈ। ਇਨ੍ਹਾਂ ਉਦਾਹਰਣਾਂ ਤੋਂ ਸਪੱਸ਼ਟ ਹੈ ਕਿ ਮਨੁੱਖ ਨੇ ਇਹ ਸਾਰਾ ਕੁੱਝ ਧਾਰਮਿਕ ਵਿਸ਼ਵਾਸ ਨੂੰ ਰੱਦ ਕਰਕੇ ਹੀ ਕੀਤਾ। ਪਰ ਜਦੋਂ ਇਹ ਧਾਰਾ ਲਾਗੂ ਹੋ ਗਈ ਤਾਂ ਅਸੀਂ ਤਾਂ ਕੀ, ਜਿਹੜਾ ਵੀ ਵਿਅਕਤੀ, ਸੰਸਥਾ ਜਾਂ ਜਥੇਬੰਦੀ ਧਾਰਮਿਕ ਭਾਵਨਾ ਦੀ ਵਲਗਣ ਦੀ ਕੈਦ ਤੋਂ ਆਜ਼ਾਦ ਹੋ ਕੇ ਸੋਚੇਗੀ ਅਤੇ ਪ੍ਰਚਾਰ ਕਰੇਗੀ, ਉਸਨੂੰ ਜੇਲ ਦੀ ਹਵਾ ਖਾਣੀ ਪਵੇਗੀ। ਕਿਉਂਕਿ ਇਹ ਕਾਨੂੰਨ ਕਹਿੰਦਾ ਹੈ ਕਿ ਜੇਕਰ ਕਿਸੇ ਨੇ ਧਾਰਮਿਕ ਵਿਸ਼ਵਾਸ ਨੂੰ ਰੱਦ ਕੀਤਾ ਤਾਂ ਇਹ ਧਰਮ ਦੀ ਬੇਇੱਜ਼ਤੀ ਸਮਝੀ ਜਾਵੇਗੀ।

ਹਾਕਮ ਕੀ ਚਾਹੁੰਦੇ ਹਨ? ਇਹੀ ਕਿ ਹਰੇਕ ਵਿਅਕਤੀ, ਸੰਸਥਾ ਜਾਂ ਜਥੇਬੰਦੀ ਧਾਰਮਿਕ ਭਾਵਨਾ ਦੇ ਨਸ਼ੇ 'ਚ ਰਹੇ, ਅੰਧ-ਵਿਸ਼ਵਾਸੀ ਰਹੇ ਅਤੇ ਜਿਹੜੇ ਹਾਕਮਾਂ ਦੇ ਪ੍ਰਬੰਧ ਕਰਕੇ ਦੁਖੀ ਹਨ, ਉਹ ਦੁੱਖਾਂ ਦੇ ਕਾਰਨਾਂ ਦੀ ਛਾਣਬੀਣ ਹੀ ਨਾ ਕਰ ਸਕਣ। ਇਸ ਧਰਤੀ ਦੇ ਦੁਖਿਆਰੇ ਲੋਕ ਧਾਰਮਿਕ ਵਲਗਣ 'ਚੋਂ ਨਿਕਲਕੇ ਹਾਕਮਾਂ ਵੱਲ ਉਂਗਲ ਨਾ ਉਠਾਉਣ ਲੱਗ ਪੈਣ, ਬਸ ਇਹ ਹੈ ਹਾਕਮਾਂ ਦਾ ਇਰਾਦਾ।

ਸਿੱਟਾ ਇਹ ਹੈ ਕਿ ਹਾਕਮ ਲੋਕਾਂ ਨੂੰ ਉਜਾੜਨ ਵਾਲੀਆਂ ਅਤੇ ਵੱਡੇ ਵੱਡੇ ਸਰਮਾਏਦਾਰਾਂ, ਧਨਾਢਾਂ ਅਤੇ ਦੇਸੀ-ਵਿਦੇਸ਼ੀ ਕੰਪਨੀਆਂ ਦੇ ਪੱਖੀ ਨੀਤੀਆਂ ਨੂੰ ਬਿਨਾਂ ਕਿਸੇ ਚੂੰ ਚਰਾਂ ਦੇ ਲਾਗੂ ਹੁੰਦੀਆਂ ਦੇਖਣੀਆਂ ਚਾਹੁੰਦੇ ਹਨ। ਇਸ ਲਈ ਜਿੱਥੇ ਉਹ ਪਹਿਲਾਂ ਹਥਿਆਰਾਂ ਨਾਲ ਲੈਸ ਹਨ, ਉੱਥੇ ਹੁਣ ਜ਼ਾਬਰ ਤੋਂ ਜ਼ਾਬਰ ਕਾਨੂੰਨ ਲਾਗੂ ਕਰਕੇ ਲੋਕਾਂ ਨੂੰ ਲਾਦੂ ਕੱਢਣ ਦੀ ਬੁਣਤਾਂ ਬੁਣੀਆਂ ਜਾ ਰਹੀਆਂ ਹਨ। ਕੋਈ ਸੋਚ ਸਕਦਾ ਹੈ ਕਿ ਹਾਕਮਾਂ ਨੂੰ ਕਾਨੂੰਨ ਬਣਾਉਣ ਦੀ ਕੀ ਲੋੜ ਹੈ, ਉਨ੍ਹਾਂ ਦੀ ਤਾਂ ਜ਼ਬਾਨ ਹੀ ਕਾਨੂੰਨ ਹੈ? ਹਾਂ, ਇਹ ਵੀ ਵਿਚਾਰਨ ਵਾਲੀ ਗੱਲ ਹੈ।

ਇਹ ਗੱਲ ਇਸ ਕਰਕੇ ਹੈ ਕਿ ਲੋਕਾਂ ਦੀ ਅਜੇ ਤੱਕ ਭਾਰੂ ਮਾਨਸਿਕਤਾ ਇਹ ਹੈ ਕਿ ਕਾਨੂੰਨ ਵਿਰੁੱਧ ਕੋਈ ਕੰਮ ਨਹੀਂ ਕਰਨਾ ਚਾਹੀਦਾ। ਉਹ ਇਹ ਨਹੀਂ ਸੋਚਦੇ ਕਿ ਇਹ ਹਾਕਮ ਕਾਨੂੰਨ ਰਾਹੀਂ ਹੀ ਉਨ੍ਹਾਂ ਦਾ ਦੀਵਾਲਾ ਕੱਢ ਰਹੇ ਹਨ। ਸੋ ਲੋਕਾਂ ਦੀ ਅਜਿਹੀ ਮਾਨਸਿਕਤਾ ਦਾ ਫਾਇਦਾ ਉਠਾਉਂਦਿਆਂ ਹੀ ਹਾਕਮ ਅਜਿਹੇ ਕਾਨੂੰਨ ਲਿਆ ਰਹੇ ਹਨ ਤਾਂ ਕਿ ਲੋਕਾਂ ਨੂੰ ਰੋਕਣ ਲਈ ਇਹੀ ਕਿਹਾ ਜਾ ਸਕੇ ਕਿ ਕਾਨੂੰਨ ਆਗਿਆ ਨਹੀਂ ਦਿੰਦਾ ਤੇ ਲੋਕ ਭੁੱਖੇ-ਨੰਗੇ, ਚੀਖਦੇ-ਵਿਲਕਦੇ, ਸਿਰਫ ਲੇਲ੍ਹਕੜੀਆਂ ਕੱਢਣ ਤੱਕ ਹੀ ਸੀਮਤ ਰਹਿਣ।

ਸੋ ਲੋਕ ਹੋਰ ਗੱਲਾਂ ਭੁਲਾਕੇ ਇਨ੍ਹਾਂ ਕਾਨੂੰਨਾਂ ਵਿਰੁੱਧ ਹੋਕੇ ਤਕੜਾ ਸੰਘਰਸ਼ ਵਿੱਢਣ। ਅਤੇ ਆਪਣੇ ਹੱਕਾਂ 'ਤੇ ਪੈਂਦੇ ਡਾਕਿਆਂ ਦਾ ਮੂੰਹ ਤੋੜ ਜਵਾਬ ਦੇਣ ਲਈ ਸੰਘਰਸ਼ ਕਰਨ ਦੀ ਅਮਲੀ ਨੀਤੀ ਅਪਨਾਉਣੀ ਚਾਹੀਦੀ ਹੈ।

☆ 98769-53561

ਮਿੰਨੀ ਵਿਅੰਗ

## ਡੇਰਾ ਤੇ ਭਗਤ

- ਅਵਤਾਰ ਸਿੰਘ ਹੰਸਰਾ

"ਬਾਬਾ ਜੀ, ਮੈਂ ਤੁਹਾਨੂੰ ਚੰਨ 'ਤੇ ਡੇਰਾ ਬਣਵਾ ਕੇ ਦਿਆਂਗਾ।" "ਭਗਤਾ, ਚੰਨ 'ਤੇ ਡੇਰਾ ਅਸਾਂ ਕੀ ਕਰਨੈ? ਜਦ ਉੱਥੇ ਸ਼ਰਧਾਲੂ ਹੀ ਕੋਈ ਨਹੀਂ ਹੋਣਾ।" "ਮਹਾਰਾਜ, ਤੁਸੀਂ ਫਿਕਰ ਨਾ ਕਰੋ! ਮੈਂ ਉੱਥੇ ਪਹਿਲਾਂ ਹੀ ਹਜ਼ਾਰਾਂ ਲੋਕਾਂ ਨੂੰ ਪਲਾਟ ਕੱਟ ਚੁੱਕਿਆ ਹਾਂ, ਉੱਥੇ ਬੜੀ ਰੌਣਕ ਹੋਵੇਗੀ।" "ਭਗਤਾ, ਚੰਨ 'ਤੇ ਪਲਾਟਾਂ ਨੂੰ ਉਹ ਕੀ ਕਰਨਗੇ? ਜਦੋਂ ਕਿ ਇੱਥੇ ਉਹਨਾਂ ਤੋਂ ਝੁੱਗੀ ਤਾਂ ਬਣਾ ਨਹੀਂ ਹੁੰਦੀ।"

ਪਿੰਡੋਂ ਬਾਹਰ, ਸ਼ਹਿਰ ਨੂੰ ਜਾਣ ਵਾਲੀ ਸੜਕ ਕਿਨਾਰੇ, ਸ਼ਹੀਦਾਂ ਦੀ ਮਟੀ ਸੀ। ਜਿੱਥੇ ਲੋਕ ਸ਼ਰਧਾ ਵਜੋਂ ਸਿਰ ਝੁਕਾ ਕੇ ਲੰਘਦੇ ਸਨ। ਇੱਕ ਬੰਦਾ ਕਾਰ ਵਿੱਚੋਂ ਉੱਤਰ ਕੇ ਮਟੀ ਕੋਲ ਗਿਆ। ਉਸ ਨੇ ਹੱਥ ਜੋੜ ਕੇ ਸੁੱਖ ਸੁੱਖੀ, "ਹੇ ਬਾਬਾ! ਸ਼ਹੀਦ ਜੀ, ਅੱਜ ਮੇਰਾ ਮਾਲ ਦਾ ਭਰਿਆ ਟਰੱਕ, ਸਹੀ ਸਲਾਮਤ ਟਿਕਾਣੇ 'ਤੇ ਪਹੁੰਚ ਜਾਵੇ, ਮੈਂ ਆਪ ਜੀ ਦੇ ਚਰਨਾਂ ਵਿੱਚ ਦਸ ਹਜ਼ਾਰ ਰੁਪਏ ਭੇਂਟ ਕਰਕੇ ਜਾਵਾਂਗਾ।"

ਇੱਕ ਮਜ਼ਦੂਰ ਨੇ ਆਪਣੇ ਬਿਨਾਂ ਬਰੇਕਾਂ ਵਾਲੇ ਸਾਈਕਲ ਨੂੰ, ਧਰਤੀ 'ਤੇ ਪੈਰ ਘੜੀਸ ਕੇ ਰੋਕਦਿਆਂ ਕਿਹਾ, "ਬਾਬਾ ਜੀ, ਅੱਜ ਮਿਹਰ ਕਰਨੀ, ਮੈਂ ਮਜ਼ਦੂਰ ਚੌਂਕ ਵਿੱਚ ਖੜ੍ਹਨ ਚੱਲਿਆਂ ਹਾਂ। ਅੱਜ ਦਿਹਾੜੀ ਜ਼ਰੂਰ ਲੱਗ ਜਾਵੇ, ਦਿਹਾੜੀ ਮਿਲਣ ਦੀ ਖੁਸ਼ੀ ਵਿੱਚ ਤੁਹਾਡੇ ਦਰਬਾਰ 'ਚ ਸਵਾ ਰੁਪਏ ਦੇ ਪਤਾਸੇ ਚੜ੍ਹਾ ਕੇ ਜਾਵਾਂਗਾ।"

ਸਕੂਲ ਨੂੰ ਜਾਂਦੇ ਪਾੜ੍ਹੇ ਨੇ ਬਸਤਾ ਰੱਖ ਕੇ, ਹੱਥ ਜੋੜਦਿਆਂ ਕਿਹਾ, "ਬਾਬਾ ਜੀ, ਅੱਜ ਮੈਂ ਇਮਤਿਹਾਨ 'ਚ ਨਕਲ ਮਾਰਨ ਦਾ ਪੂਰਾ ਮਾਲ ਲੈ ਕੇ ਚੱਲਿਆ ਹਾਂ। ਮੈਂ ਆਪਣੇ ਮਿਸ਼ਨ 'ਚ ਸਫ਼ਲ ਹੋ ਜਾਵਾਂ, ਤਾਂ ਤੁਹਾਡੇ ਅੱਗੇ ਪਤਾਸੇ ਚੜ੍ਹਾ ਕੇ ਭੰਗੜਾ ਪਾਵਾਂਗਾ।"

---

✲ ਮਹਾਨ ਵਿਅਕਤੀ ਸਾਨੂੰ ਇਹ ਹੀ ਨਹੀਂ ਦਸਦੇ ਕਿ ਉਨ੍ਹਾਂ ਨੇ ਕੀ ਕੀ ਕੀਤਾ? ਸਗੋਂ ਇਹ ਵੀ ਦਸਦੇ ਹਨ ਕਿ ਉਨ੍ਹਾਂ ਦੇ ਆਦਰਸ਼ਾਂ ਨੂੰ ਅਪਣਾ ਕੇ ਅਸੀਂ ਕੀ ਕੀ ਕਰ ਸਕਦੇ ਹਾਂ ਤੇ ਕੀ ਕੀ ਨਹੀਂ ਕਰਨਾ।

✲ ਨਿਸ਼ਾਨਾ ਮਿਥੋ, ਪਹਿਲਾਂ ਅਸੰਭਵ ਲੱਗੇਗਾ, ਫਿਰ ਮੁਸ਼ਕਿਲ ਲੱਗੇਗਾ ਫਿਰ ਸੰਭਵ ਲੱਗਣ ਲਗ ਪਵੇਗਾ ਤੇ ਫਿਰ ਸੌਖਾ ਹੋ ਜਾਵੇਗਾ। ਨਰਿੰਦਰ ਸਿੰਘ ਕਪੂਰ

ਸਾਰੇ ਸਾਬਤ ਸਬੂਤ ਸਾਂਭਣਗੇ
ਪਰ ਨਾ ਟੁਕੜੇ ਸੰਭਾਲਦਾ ਕੋਈ
ਜੋਤ ਮੱਥੇ ਦੀ ਸਾਂਭ ਕੇ ਰੱਖੀਂ
ਬੁਝ ਗਿਆਂ ਨੂੰ ਨਾ ਬਾਲਦਾ ਕੋਈ

ਚੀਜ਼ ਜਚਦੀ ਹਰੇਕ ਥਾਂ ਅਪਣੀ
ਜਿੱਥੇ ਗੁੰਮੀ ਹੈ ਉਥੋਂ ਲੱਭੇਗੀ
ਚੰਦ ਰਿਸ਼ਤੇ ਗੁਆਚੇ ਘਰ ਅੰਦਰ
ਫਿਰਦਾ ਸੜਕਾਂ 'ਤੇ ਭਾਲਦਾ ਕੋਈ
ਥੋੜੀ ਮਿੱਟੀ ਤੇ ਥੋੜਾ ਪਾਣੀ ਹੈ
ਨਾਲ ਕੁਝ ਅੱਗ ਵੀ ਸੰਭਾਲੀ ਹੈ
ਆਪਣੇ ਸੀਨੇ ਦੀ ਤਹਿ ਅੰਦਰ
ਬੀਜ ਦੀਵੇ ਦਾ ਪਾਲਦਾ ਕੋਈ

ਇਕ ਵਾਰ ਜੋ ਕਦੇ ਵੇਖ ਲਿਆ
ਸੱਚ ਹੋਵੇਗਾ ਲਾਜ਼ਮੀ ਇੱਕ ਦਿਨ
ਭਾਵੇਂ ਹੋਵੇ ਸਵੇਰ ਦਾ ਜਾਂ ਫਿਰ
ਹੋਵੇ ਸੁਪਨਾ ਤਿਕਾਲ ਦਾ ਕੋਈ



ਰਾਜਿੰਦਰਜੀਤ, ਲੰਦਨ

*ਕਾਵਿ-ਵਿਅੰਗ*

## ਸੱਚੋ ਸੱਚ

ਵਣਜ ਸੱਚ ਦਾ ਕਰਨਾ ਬਹੁਤ ਔਖਾ,
ਐਵੇਂ 'ਸੱਚ-ਸੱਚ' ਰਿਹੈਂ ਪੁਕਾਰ ਬਾਬਾ।
ਜਦੋਂ ਪਾਖੰਡ ਦਾ ਪਰਦਾਫਾਸ਼ ਹੋਵੇ,
'ਸੱਚ' ਹੁੰਦਾ ਨਹੀਂ ਸਹਾਰ ਬਾਬਾ।

ਰਾਮ ਸਿੰਘ ਨਿਰਮਾਣ
# 94173 20864

✲ ਸਰਕਾਰ ਡੇਰਿਆਂ ਨੂੰ ਸੁਖ ਸੁਵਿਧਾਵਾਂ ਦੇਣ 'ਚ ਜੁਟੀ

✲ ਵਿਰੋਧੀ ਧਿਰ ਵੀ ਧਰਮ ਗੁਰੂਆਂ ਦੇ ਦਰਸ਼ਨਾਂ ਲਈ ਬਿਹਬਲ

-ਤਾਜ਼ਾ ਖਬਰ



ਨਸ਼ਤਰ

ਚੱਲ ਕਰੀਏ ਕਮਾਈਆਂ ਬੀਬਾ,
ਵੋਟਾਂ ਸਿਰ ਚੜ੍ਹ ਆਈਆਂ।





## ਜਿਉਣ ਦੀ ਕਲਾ

- ਪ੍ਰੋ. ਮਨਜੀਤ ਤਿਆਗੀ

ਜਦੋਂ ਵਿਅਕਤੀ ਦੇ ਤੀਜੇ ਨੇਤਰ ਨੂੰ ਅੰਧਰਾਤਾ ਹੋ ਜਾਂਦਾ ਹੈ ਤਾਂ ਉਹ ਕਿਸਮਤ ਦੇ ਗੇੜ ਵਿੱਚ ਉਲਝ ਕੇ ਸਵਰਗ 'ਚ ਆਪਣੀ ਟਿਕਟ ਪੱਕੀ ਕਰਾਉਣ ਦੇ ਚੱਕਰ 'ਚ ਆਪਣਾ ਅਮੁੱਲ ਜੀਵਨ ਵਿਅਰਥ ਹੀ ਗੁਆ ਦਿੰਦਾ ਹੈ। ਹੱਥ ਤੇ ਹੱਥ ਰੱਖ ਕੇ ਸਿਰਫ਼ ਕਿਸਮਤ ਦੇ ਭਰੋਸੇ 'ਤੇ ਕੁਝ ਚਮਤਕਾਰੀ ਵਾਪਰਨ ਦੀ ਉਡੀਕ ਕਰਨ ਵਾਲੇ ਨੂੰ ਮੂਰਖ ਹੀ ਕਿਹਾ ਜਾ ਸਕਦਾ ਹੈ। ਇਸ ਦੇ ਉਲਟ ਤਰਕ ਦੀ ਵਰਤੋਂ ਕਰਕੇ ਆਪਣੀਆਂ ਅਸਫ਼ਲਤਾਵਾਂ ਦੇ ਕਾਰਨ ਦੂਰ ਕਰਕੇ ਵਿਚਰਨ ਵਾਲਾ ਵਿਅਕਤੀ ਆਪਣੇ ਜੀਵਨ ਨੂੰ ਖੁਸ਼ਹਾਲ ਬਣਾਉਣ 'ਚ ਕਾਮਯਾਬ ਹੋ ਜਾਂਦਾ ਹੈ। ਸਪੱਸ਼ਟ ਹੈ ਕਿ 'ਕਿਸਮਤਵਾਦ' ਆਦਮੀ ਨੂੰ ਅਕਲਬੰਦ ਤੇ 'ਤਰਕਵਾਦ' ਆਦਮੀ ਨੂੰ ਅਕਲਮੰਦ ਬਣਾਉਂਦਾ ਹੈ।

ਜਦੋਂ ਕੋਈ ਵਿਅਕਤੀ ਆਪਣੇ ਬੌਧਿਕ ਗਿਆਨ, ਦ੍ਰਿੜ ਇਰਾਦੇ ਤੇ ਨਿਰੰਤਰ ਯਤਨਾਂ ਨਾਲ ਆਪਣੀ ਕਿਸਮਤ ਬਦਲਣ ਵਿੱਚ ਸਫ਼ਲ ਹੋ ਜਾਂਦਾ ਹੈ ਤਾਂ ਕਮਜ਼ੋਰ ਮਾਨਸਿਕਤਾ ਵਾਲੇ ਉਸ ਦੇ ਸਾਥੀ ਉਸ ਨੂੰ 'ਖੁਸ਼ਕਿਸਮਤ' ਜਾਂ 'ਕਿਸਮਤਵਾਲਾ' ਦਾ ਖਿਤਾਬ ਦੇ ਕੇ ਆਪਣੀ ਮਾੜੀ ਕਿਸਮਤ ਨੂੰ ਕੋਸਦੇ ਹਨ। ਉਹ ਉਸ ਦੇ ਸੰਘਰਸ਼ ਦੇ ਦੌਰ ਨੂੰ ਨਜ਼ਰਅੰਦਾਜ਼ ਕਰ ਦਿੰਦੇ ਹਨ। ਜੇਕਰ ਉਹ ਕਿਸਮਤਵਾਦੀ ਦੋਸਤ ਔਕੜਾਂ ਦਾ ਦਲੇਰੀ ਨਾਲ ਸਾਹਮਣਾ ਕਰਦੇ ਤੇ ਆਪਣਾ ਸਫ਼ਰ ਨਿਰਵਿਘਨ ਜਾਰੀ ਰੱਖਦੇ ਤਾਂ ਅੱਜ ਇਹ ਵੀ ਸਫ਼ਲਤਾਪੂਰਵਕ ਆਪਣੀ ਮੰਜ਼ਿਲ ਪ੍ਰਾਪਤ ਕਰ ਸਕਦੇ ਸਨ। ਜਦੋਂ ਅਸੀਂ ਕੋਈ ਕੰਮ ਸ਼ੁਰੂ ਕਰਨ ਲਈ ਸ਼ੁਭ ਲਗਨ ਜਾਂ ਸ਼ੁਭ ਘੜੀ ਦੀ ਉਡੀਕ ਕਰਨ ਲੱਗਦੇ ਤਾਂ ਅਣਜਾਣੇ ਵਿੱਚ ਅਸੀਂ ਆਪਣਾ ਬਹੁਤ ਕੁਝ ਗੁਆ ਰਹੇ ਹੁੰਦੇ ਹਾਂ।

ਸ਼ੈਕਸਪੀਅਰ ਨੇ ਕਿਹਾ ਸੀ ਕਿ, "ਇੱਥੇ ਕੁਝ ਵੀ ਸ਼ੁਭ ਜਾਂ ਅਸ਼ੁੱਭ ਨਹੀਂ ਹੈ, ਇਹ ਸਾਡਾ ਨਜ਼ਰੀਆ ਹੀ ਹੈ, ਜੋ ਚੀਜ਼ ਨੂੰ ਸ਼ੁਭ ਜਾਂ ਅਸ਼ੁੱਭ ਬਣਾ ਦਿੰਦਾ ਹੈ।" ਇਹ ਸੰਦੇਸ਼ ਮੈਂ ਆਪਣੇ ਵਿਦਿਆਰਥੀਆਂ ਨੂੰ ਵੀ ਦੇਣਾ ਚਾਹੁੰਦਾ ਸੀ ਇਸ ਲਈ ਮੈਂ ਆਪਣਾ ਵਿਆਹ ਚੜ੍ਹਦੇ ਸਰਾਧਾਂ 'ਚ 13 ਤਾਰੀਖ ਨੂੰ ਗੈਰ ਮੰਗਲੀਕ ਲੜਕੀ ਨਾਲ ਕਰਵਾਇਆ (ਜਨਮ ਤਰੀਖ ਦੇ ਲੇਖੇ-ਜੋਖੇ ਮੁਤਾਬਿਕ ਮੈਂ ਮੰਗਲਿਕ ਹਾਂ)। ਜੇਕਰ ਮੈਂ ਆਪਣੀ 60 ਪ੍ਰਤੀਸ਼ਤ ਸਰੀਰਕ ਅਪੰਗਤਾ ਲਈ ਕਿਸਮਤ ਨੂੰ ਹੀ ਕੋਸਦਾ ਰਹਿੰਦਾ ਤਾਂ ਮੇਰੇ ਨਾਮ ਪਿੱਛੇ ਸਟੇਟ ਐਵਾਰਡੀ ਵੀ ਕਦੇ ਨਾ ਲੱਗਦਾ। ਯਾਦ ਰੱਖੋ, ਕਿ ਜਿਹੜੇ ਕੰਮ ਨੂੰ ਪਿਆਰ ਕਰਦੇ ਹਨ, ਉਹ ਕਿਸਮਤ ਦੀ ਪ੍ਰਵਾਹ ਨਹੀਂ ਕਰਦੇ।

ਇਸ ਲਈ ਆਪਣੇ ਸੁੱਤੇ ਦਿਮਾਗਾਂ ਨੂੰ ਜਗਾ ਕੇ ਹਰੇਕ ਚੀਜ਼, ਤੱਥ, ਘਟਨਾ ਨੂੰ ਤਰਕ ਦੀ ਕਸੌਟੀ 'ਤੇ ਪਰਖੋ। ਆਲਸ ਛੱਡੋ ਤੇ ਕੁਝ ਨਵਾਂ ਕਰੋ। ਵਿਗਿਆਨਕ (ਤਰਕਸ਼ੀਲ) ਦ੍ਰਿਸ਼ਟੀਕੋਣ ਨੂੰ ਵਿਵਹਾਰਿਕ ਜੀਵਨ 'ਚ ਅਪਣਾਉਣ ਨਾਲ ਤੁਹਾਡੀਆਂ ਬਹੁਤ ਸਾਰੀਆਂ ਸਮੱਸਿਆਵਾਂ ਦੇ ਹੱਲ ਤੁਹਾਨੂੰ ਆਪਣੇ ਆਪ ਹੀ ਲੱਭ ਜਾਣਗੇ ਤੇ ਤੁਸੀਂ ਸਮਾਜ ਲਈ ਸਿਰਜਣ ਦੇ ਯੋਗ ਹੋ ਜਾਵੋਗੇ। # 98140-96108

*ਗੁਰਸ਼ਰਨ ਭਾਅ ਜੀ ਦੇ ਸ਼ਰਧਾਂਜਲੀ ਸਮਾਗਮ 'ਚੋਂ...*

✲ ਗੁਰਸ਼ਰਨ ਸਿੰਘ ਇਕ ਜ਼ਜ਼ਬਾ ਹੈ ਤੇ ਜ਼ਜ਼ਬਾ ਕਦੇ ਨਹੀਂ ਮਰਦਾ। ਡਾ. ਆਤਮਜੀਤ

✲ ਉਹ ਪੰਜਾਬੀ ਰੰਗ ਮੰਚ ਦਾ ਅਜਿਹਾ ਬੋਹੜ ਹੈ ਜਿਸ ਨੇ ਆਪਣੀ ਛਾਂ ਥੱਲੇ ਲੋਕ ਚੇਤਨਾ ਦਾ ਛੱਟਾ ਦੇਣ ਲਈ ਅਨੇਕਾਂ ਰੁੱਖ ਪਾਲੇ। ਪ੍ਰੋ. ਅਜਮੇਰ ਔਲਖ

✲ ਗੁਰਸ਼ਰਨ ਸਿੰਘ ਜਿਹੜੀ ਸੀਮਿੰਟ ਦੀ ਨੀਂਹ ਉਸਾਰ ਕੇ ਗਏ ਹਨ ਅਸੀਂ ਉਸ 'ਤੇ ਸਮਾਜਕ ਬਰਾਬਰੀ ਦੀ ਇਮਾਰਤ ਖੜੀ ਕਰਨੀ ਹੈ। ਅਰੁੰਧਤੀ ਰਾਏ

✲ ਮੈਂ ਆਪਣੇ ਪਾਪਾ ਜੀ ਦੇ ਮੂੰਹੋਂ ਉਮਰ ਭਰ ਦੋ ਗੱਲਾਂ ਨਹੀਂ ਸੁਣੀਆਂ। ਪਹਿਲੀ : ਗਾਲ੍ਹ ਤੇ ਦੂਸਰਾ : ਰੱਬ ਦਾ ਨਾਂ। ਆਖਰੀ ਦਿਨਾਂ ਵਿੱਚ ਵੀ ਉਨ੍ਹਾਂ ਨੇ ਕਦੇ ਹਾਏ ਜਾਂ ਰੱਬਾ ਨਹੀਂ ਕਿਹਾ। ਡਾ. ਅਰੀਤ

## ਦੀਵੇ ਦੇ ਪੈਰ

ਡਾ. ਸੁਖਪਾਲ

ਹਨੇਰਾ ਕਹਿੰਦਾ ਹੈ :
ਮੈਂ ਦੀਵੇ ਦੇ ਪੈਰ ਕੱਜ ਲੈਂਦਾ ਹਾਂ
ਇਹ ਕਿਧਰੇ ਨਹੀਂ ਜਾਂਦਾ

ਦੀਵਾ ਕਹਿੰਦਾ ਹੈ :
ਮੈਂ ਉਨ੍ਹਾਂ ਸਾਰਿਆਂ ਵਿੱਚ ਤੁਰਦਾ ਹਾਂ
ਜੋ ਮੇਰੇ ਚਾਨਣ ਵਿੱਚ ਤੁਰਦੇ ਹਨ



# ਨਾਸਤਿਕਤਾਂ ਦੇ ਇਸ਼ਤਿਹਾਰ

ਡਾ. ਹਰੀਸ਼ ਮਲਹੋਤਰਾ ਬ੍ਰਮਿੰਘਮ

ਪਿੱਛੇ ਜਿਹੇ ਬਰਤਾਨੀਆ ਦੀ ਹਿਊਮਨਿਸਟ ਐਸੋਸੀਏਸ਼ਨ ਦੇ ਯੂ.ਕੇ. ਭਰ 'ਚ 800 ਬੱਸਾਂ ਉੱਪਰ ਦਿੱਤੇ ਇਸ਼ਤਿਹਾਰ "ਸ਼ਾਇਦ ਕੋਈ 'ਰੱਬ' ਨਹੀਂ ਹੈ। ਹੁਣ ਇਸ ਬਾਰੇ ਫਿਕਰ ਕਰਨਾ ਬੰਦ ਕਰੋ ਅਤੇ ਆਪਣੀ ਜ਼ਿੰਦਗੀ ਦਾ ਲੁੱਤਫ਼ ਲਵੋ" ਦੇ ਵਿਰੋਧ ਵਿੱਚ ਕ੍ਰਿਸਚੀਅਨ ਪਾਰਟੀ ਦਾ ਟ੍ਰਿਨੀਟੇਰੀਅਨ ਬਾਈਬਲ ਸੁਸਾਇਟੀ ਅਤੇ ਰਸ਼ੀਅਨ ਔਰਥੋਡਕਸ ਚਰਚ ਨੇ ਵੀ 9 ਫਰਵਰੀ ਤੋਂ ਦੋ ਹਫ਼ਤਿਆਂ ਲਈ 175 ਬੱਸਾਂ 'ਤੇ ਇਸ਼ਤਿਹਾਰ ਕੱਢ ਮਾਰਿਆ। "ਰੱਬ ਦੀ ਹੋਂਦ ਵਾਲੀ ਗੱਲ ਪੱਕੀ ਹੈ। ਸੋ, ਕ੍ਰਿਸਚੀਅਨ ਪਾਰਟੀ 'ਚੋਂ ਦਾਖਲਾ ਲੈ ਕੇ ਜ਼ਿੰਦਗੀ ਦਾ ਲੁੱਤਫ਼ ਲਵੋ।" ਅਤੇ ਰਸ਼ੀਅਨ ਔਰਥੋਡਕਸ ਚਰਚ ਨੇ ਇਸ਼ਤਿਹਾਰ ਕੱਢਿਆ "'ਰੱਬ' ਦੀ ਹੋਂਦ ਹੈ, ਯਕੀਨ ਕਰੋ। ਚਿੰਤਾ ਨਾ ਕਰੋ ਅਤੇ ਆਪਣੀ ਜ਼ਿੰਦਗੀ ਦਾ ਲੁੱਤਫ਼ ਲਵੋ।" ਜਦੋਂ ਕਿ ਟ੍ਰਿਨੀਟੇਰਅਨ ਬਾਈਬਲ ਸੁਸਾਇਟੀ ਨੇ ਨਾਸਤਿਕਾਂ 'ਤੇ ਹਮਲਾ ਕਰਦਿਆਂ ਇਸ਼ਤਿਹਾਰ ਦਿੱਤਾ "ਇੱਕ ਮੂਰਖ ਈ ਆਪਣੇ ਦਿਲ 'ਚ ਕਹਿੰਦਾ ਹੈ ਕਿ ਰੱਬ ਦੀ ਕੋਈ ਹੋਂਦ ਨਹੀਂ ਹੈ।" ਇਹ ਸਾਮ (PSALM) 53.1 ਵਿੱਚੋਂ ਟੂਕ ਲਈ ਗਈ ਹੈ।

ਬਰਤਾਨੀਆ ਦੀ ਐਡਵਰਟਾਈਜ਼ਿੰਗ ਸਟੈਂਡਰਡ ਅਥਾਰਟੀ ਨੂੰ ਜਨਵਰੀ 2009 ਵਿੱਚ 150 ਲੋਕਾਂ ਨੇ ਸ਼ਿਕਾਇਤ ਕੀਤੀ ਸੀ ਕਿ ਨਾਸਤਿਕਾਂ ਦੇ ਇਸ਼ਤਿਹਾਰ 'ਤੇ ਰੋਕ ਲਾ ਕੇ ਉਹਨਾਂ ਦੀ ਖਿਚਾਈ ਕੀਤੀ ਜਾਵੇ ਕਿਉਂਕਿ ਉਹਨਾਂ ਰੱਬ ਨੂੰ ਮੰਨਣ ਵਾਲਿਆਂ ਦੀ ਬੇਇੱਜ਼ਤੀ ਕੀਤੀ ਹੈ। ਪਰ ਅਥਾਰਟੀ ਨੇ ਫੈਸਲਾ ਕੀਤਾ ਕਿ, "ਨਾਸਤਿਕਾਂ ਦੇ ਇਸ਼ਤਿਹਾਰ ਨੇ ਕਿਸੇ ਕਾਨੂੰਨੀ ਧਾਰਾ ਦੀ ਕੋਈ ਵੀ ਉਲੰਘਣਾ ਨਹੀਂ ਕੀਤੀ ਹੈ, ਸਗੋਂ ਉਹਨਾਂ ਆਪਣੇ ਵਿਚਾਰਾਂ ਦਾ ਇਜ਼ਹਾਰ ਕੀਤਾ ਸੀ।" ਨਾਲੇ ਇਸ ਇਸ਼ਤਿਹਾਰ ਨਾਲ ਨਾ ਤਾਂ ਉਹਨਾਂ ਲੋਕਾਈ ਨੂੰ ਵਰਗਲਾਇਆ ਹੈ ਅਤੇ ਨਾ ਹੀ ਦਿਲ ਦੁਖਾਇਆ ਹੈ।"

ਲੇਖਿਕਾ ਐਰੀਐਨ ਸ਼ੀਰਾਇਨ (ARINE SHERINE) ਨੇ ਇਸ਼ਤਿਹਾਰ ਵਾਲੀ ਗੱਲ ਤੋਰੀ ਸੀ। ਇਹ ਵੀ ਉਸ ਇਸ਼ਤਿਹਾਰ ਦਾ ਜੁਆਬ ਸੀ ਜੀਹਦੇ ਵਿੱਚ ਇਸਾਈਆਂ ਨੇ ਦੋ ਬੱਸਾਂ ਤੇ ਇਸ਼ਤਿਹਾਰ ਲਗਵਾਇਆ ਸੀ ਕਿ "ਜਦ ਆਦਮੀ ਦਾ ਪੁੱਤਰ ਧਰਤੀ 'ਤੇ ਆਵੇਗਾ ਤਾਂ ਕੀ ਉਹ ਯਕੀਨ (ਰੱਬ 'ਚ) ਲੱਭ ਸਕੇਗਾ?"

ਐਰੀਐਨ ਸ਼ੀਰਾਇਨ ਦਾ ਕਹਿਣਾ ਹੈ ਕਿ "ਜੇਕਰ ਮੈਂ ਬੱਸ ਚਲਾ ਰਹੀ ਹੋਵਾਂ ਤੇ ਉਹਦੇ ਉੱਪਰ ਇਸ਼ਤਿਹਾਰ ਲੱਗਾ ਹੋਵੇ ਕਿ, 'ਜ਼ਰਾ ਬੱਚ ਕੇ ਲੰਡਨ ਦੇ ਅਜਾਇਬਘਰ 'ਚੋਂ ਇੱਕ ਬਹੁਤ ਵੱਡਾ ਸ਼ੇਰ ਬਾਹਰ ਨਿੱਕਲ ਗਿਆ ਹੈ' ਤਾਂ ਮੈਨੂੰ ਕਿਹਾ ਜਾਵੇਗਾ ਕਿ ਇਸ ਬਾਰੇ ਕੋਈ ਠੋਸ ਸਬੂਤ ਪੇਸ਼ ਕਰੋ ਤਾਂ ਕਿ ਤੇਰੇ ਇਸ਼ਤਿਹਾਰ ਦੀ ਤਰਦੀਦ ਹੋ ਸਕੇ।" ਇਹ ਗੱਲ ਈ 'ਰੱਬ' ਦੀ ਹੋਂਦ ਬਾਰੇ ਸੀ ਅਤੇ ਇਹ ਕਹਿਣਾ ਕਿ 'ਨਾਸਤਿਕ ਨਰਕ ਦਾ ਦੁੱਖ ਭੋਗਣਗੇ' ਬਾਰੇ ਵੀ ਕੋਈ ਠੋਸ ਸਬੂਤ ਚਾਹੀਦਾ ਹੈ। ਪਰ ਹੈਰਾਨਗੀ ਇਸ ਗੱਲ ਦੀ ਹੈ ਕਿ ਰੱਬ ਦੀ ਹੋਂਦ ਮੰਨਣ ਵਾਲੇ ਨਾਸਤਿਕਾਂ ਨੂੰ ਬੁਰਾ ਭਲਾ ਸਦੀਆਂ ਤੋਂ ਕਹਿੰਦੇ ਆ ਰਹੇ ਹਨ ਅਤੇ ਇਹਨਾਂ ਦੀਆਂ ਧਾਰਮਿਕ ਪੁਸਤਕਾਂ ਵੀ ਬੁਰਾ-ਭਲਾ ਕਹਿਣ 'ਤੇ ਲਿਖਤੀ ਰੂਪ 'ਚ ਦੋਹਰ ਪਾਉਂਦੀਆਂ ਹਨ। ਇਸ ਬਾਰੇ ਨਾਸਤਿਕਾਂ ਕਦੇ ਵਾ-ਵੇਲਾ ਨਹੀਂ ਖੜ੍ਹਾ ਕੀਤੀ ਅਤੇ ਨਾ ਹੀ ਉਹ 'ਰੱਬ' ਦੀ ਹੋਂਦ ਮੰਨਣ ਵਾਲਿਆਂ ਵਾਂਗ ਕਦੇ ਬੁਖਲਾਏ ਹਨ। ਉਹ ਤਾਂ ਤਰਕਸ਼ੀਲਤਾ ਨਾਲ ਉਲਝਣ ਨੂੰ ਨਿਤਾਰਨ ਦੀ ਗੱਲ ਕਰਦੇ ਹਨ।

ਇਸ਼ਤਿਹਾਰਾਂ ਵਾਲੀ ਗੱਲ ਨੇ ਬਰਤਾਨੀਆਂ ਤੋਂ ਬਾਹਰ ਵੀ ਰੰਗ ਦਿਖਾਉਣੇ ਸ਼ੁਰੂ ਕਰ ਦਿੱਤੇ ਅਤੇ ਇਟਲੀ ਦੇ ਨਾਸਤਿਕਾਂ ਨੇ ਇੱਟ ਨੂੰ ਪੱਥਰ ਚੁੱਕਣ ਵਾਂਗ ਇਸ਼ਤਿਹਾਰ ਕੱਢ ਮਾਰਿਆ "ਮਾੜੀ ਖਬਰ ਇਹ ਹੈ ਕਿ 'ਰੱਬ' ਦੀ ਹੋਂਦ ਨਹੀਂ ਹੈ। ਚੰਗੀ ਖਬਰ ਇਹ ਹੈ ਕਿ ਸਾਨੂੰ ਉਹਦੀ ਲੋੜ ਵੀ ਕੋਈ ਨਹੀਂ ਹੈ।" ਇਸ ਇਸ਼ਤਿਹਾਰ ਨੇ ਇਸਾਈਆਂ ਵਿੱਚ ਤਹਿਲਕਾ ਮਚਾ ਦਿੱਤਾ ਅਤੇ ਉਹਨਾਂ ਨੇ ਬੱਸ ਕੰਪਨੀ ਤੇ ਦਬਾਅ ਪਾ ਕੇ ਇਸ਼ਤਿਹਾਰ ਲੱਗਣ ਨਾ ਦਿੱਤਾ। ਦਬਾਅ ਵਾਲੀ ਗੱਲ ਇੱਕ ਬਰਤਾਨਵੀ ਮੈਂਬਰ ਆਫ਼ ਪਾਰਲੀਮੈਂਟ ਨੇ ਵੀ ਉਠਾ ਲਈ ਕਿ 'ਇਸ਼ਤਿਹਾਰਾਂ ਨਾਲ ਇਸਾਈਆਂ ਅਤੇ ਮੁਸਲਮਾਨਾਂ ਦੇ ਹਿਰਦੇ ਦੁਖੇ ਹਨ। ਉਹਨਾਂ ਨੂੰ ਇਸ਼ਤਿਹਾਰ ਵਾਲੀਆਂ 800 ਬੱਸਾਂ ਅਤੇ ਜ਼ਮੀਨ ਤੋਂ ਹੇਠਾਂ ਚੱਲਣ ਵਾਲੀਆਂ ਇਸ਼ਤਿਹਾਰਾਂ ਵਾਲੀਆਂ ਗੱਡੀਆਂ ਤੇ ਸਫ਼ਰ ਕਰਨਾ ਵੀ ਚੰਗਾ ਨਹੀਂ ਸੀ ਲੱਗਿਆ। ਇਕ ਇਸਾਈ ਬੱਸ ਡਰਾਇਵਰ ਰੌਨ ਹੀਥਰ ਨੇ ਤਾਂ ਇਸ਼ਤਿਹਾਰ ਲੱਗੀ ਬੱਸ ਵੀ ਚਲਾਉਣ ਤੋਂ ਇਨਕਾਰ ਕਰ ਦਿੱਤਾ ਸੀ। ਰੌਨ ਹੀਥਰ ਸਾਊਥ ਪਟਨ ਦਾ ਰਹਿਣ ਵਾਲਾ ਸੀ।

ਮਜ਼ੇਦਾਰ ਗੱਲ ਇਹ ਹੈ ਕਿ ਇਸ਼ਤਿਹਾਰਾਂ ਵਾਲਾ ਵਿਚਾਰ ਐਰੀਐਨ ਸ਼ੀਰਾਇਨ ਦਾ ਸੀ ਅਤੇ ਇਸ ਮੁਹਿੰਮ ਲਈ

...ਬਾਕੀ ਸਫ਼ਾ 34 'ਤੇ



# ਜੋਤਿਸ਼, ਧਰਮ ਤੇ ਸਿੱਖਿਆ



ਸੁਰਿੰਦਰ ਰਾਮਪੁਰਾ

ਜੋਤਿਸ਼ ਸੰਬੰਧੀ ਵਰਨਣ ਮੱਧ ਯੁੱਗ ਵਿੱਚ ਲਿਖੇ ਗਏ ਧਾਰਮਿਕ ਗ੍ਰੰਥਾਂ ਵਿੱਚ ਮਿਲਦਾ ਹੈ। ਇਹ ਉਹ ਸਮਾਂ ਸੀ, ਜਦੋਂ ਗਿਆਨ ਤਾਂ ਸੀ, ਪਰ ਵਿਗਿਆਨ ਨਹੀਂ ਸੀ। ਇਸੇ ਕਰਕੇ ਜੋ ਕੁਝ ਜੋਤਿਸ਼ੀ ਕਹਿੰਦੇ ਹਨ, ਉਹ ਵਿਗਿਆਨ ਦੀ ਕਸੌਟੀ 'ਤੇ ਖਰਾ ਨਹੀਂ ਉੱਤਰਦਾ। ਜੋਤਿਸ਼ੀ ਅੱਜ ਆਪ ਫਸੇ ਹੋਏ ਹਨ ਕਿ ਵਿਗਿਆਨੀ ਨਿੱਤ ਨਵੇਂ ਤਾਰੇ, ਗ੍ਰਹਿ ਤੇ ਉਪਗ੍ਰਹਿ ਖੋਜ ਰਹੇ ਨੇ, ਇਹਨਾਂ ਦੀ ਵਿਆਖਿਆ ਕਿਵੇਂ ਕੀਤੀ ਜਾਵੇ। ਜੋਤਿਸ਼ ਸੱਤ ਗ੍ਰਹਿਆਂ 'ਤੇ ਅਧਾਰਿਤ ਹੈ, ਜਿਸ ਵਿੱਚ ਸੂਰਜ ਨੂੰ ਵੀ ਸ਼ਾਮਲ ਕੀਤਾ ਗਿਆ ਹੈ, ਜੋ ਕਿ ਇੱਕ ਤਾਰਾ ਹੈ ਅਤੇ ਧਰਤੀ ਨੂੰ ਗ੍ਰਹਿਆਂ ਵਿੱਚ ਸ਼ਾਮਲ ਨਹੀਂ ਕੀਤਾ ਗਿਆ। ਮੰਨਿਆ ਇਹ ਗਿਆ ਹੈ ਕਿ ਧਰਤੀ ਸਥਿਰ ਹੈ ਤੇ ਬਾਕੀ ਗ੍ਰਹਿ ਇਸ ਦੁਆਲੇ ਘੁੰਮਦੇ ਹਨ।

ਅਰਬ ਦੇਸ਼ਾਂ ਵਿੱਚ ਨਜ਼ੂਮੀ, ਅੰਗਰੇਜ਼ੀ ਬੋਲਣ ਵਾਲੇ ਖੇਤਰਾਂ ਵਿੱਚ Astrologer (ਗ੍ਰਹਿਆਂ ਦੇ ਹਿਸਾਬੀ), Palmist (ਹਸਤ ਰੇਖਾ ਮਾਹਿਰ) ਗੱਦੀਆਂ ਮੱਲੀ ਬੈਠੇ ਨੇ। ਚੀਨ ਵਿੱਚ ਵੀ ਪੁਰਾਣੇ ਸਮਿਆਂ ਵਿੱਚ ਜੋਤਿਸ਼ ਪ੍ਰਚੱਲਿਤ ਸੀ। ਇਹ ਵਰਤਾਰਾ ਸੰਸਾਰ ਵਿਆਪੀ ਹੈ।

ਇਹ ਇੱਕ ਇੱਕ ਵਰਤਾਰਾ ਹੈ ਜੋ ਗੈਰ ਵਿਗਿਆਨਕ ਹੁੰਦਾ ਹੋਇਆ ਵੀ, ਅੱਜ ਵਿਗਿਆਨ ਦੇ ਯੁੱਗ ਵਿੱਚ, ਪੂਰੀ ਤਰ੍ਹਾਂ ਲੋਕਾਂ ਦੇ ਜੀਵਨ 'ਤੇ ਛਾਇਆ ਹੋਇਆ ਹੈ। ਲੱਗਭਗ ਹਰੇਕ ਅਖ਼ਬਾਰ, ਰਸਾਲੇ, ਮੈਗਜ਼ੀਨ ਤੇ ਟੀ.ਵੀ. ਚੈਨਲ ਆਪਣੇ ਗ੍ਰਾਹਕ ਤੇ ਸਰੋਤੇ ਵਧਾਉਣ ਲਈ ਰਾਸ਼ੀਫ਼ਲ ਦੇ ਰਹੇ ਹਨ। ਕਈ ਵਿਅਕਤੀ ਤਾਂ ਰਾਸ਼ੀਫਲ ਦੇਖਣ ਲਈ ਹੀ ਅਖ਼ਬਾਰ ਖਰੀਦਦੇ ਹਨ।

ਸਵਾਲ ਇਹ ਹੈ ਕਿ ਜੋਤਿਸ਼ ਗੈਰ-ਵਿਗਿਆਨਕ ਹੈ, ਫਿਰ ਵੀ ਸਾਡੇ ਸਮਾਜ ਨੂੰ ਕਿਵੇਂ ਗ੍ਰਸੀ ਬੈਠਾ ਹੈ? ਸਵਾਲ ਇਹ ਵੀ ਹੈ ਕਿ ਕਿਵੇਂ ਤੇ ਕਿਉਂ ਜੋਤਸ਼ੀ ਸਦੀਆਂ ਤੋਂ, ਨਿਰਵਿਘਨ ਆਪਣੇ ਪਾਖੰਡੀ ਵਪਾਰ ਨੂੰ ਜਾਰੀ ਰੱਖ ਰਹੇ ਹਨ? ਇਸ ਦੇ ਪੁੰਗਰਨ ਅਤੇ ਪਲਰਨ ਲਈ ਜਰਖੇਜ਼ ਭੋਇੰ ਕਿਵੇਂ ਤਿਆਰ ਹੋਈ।

**ਜੋਤਿਸ਼ ਧਰਮ ਦੀ ਸ਼ਾਖ**

ਧਰਮ, ਕਾਰਨਾਂ ਦੀ ਬਜਾਇ, ਵਿਸ਼ਵਾਸ਼ 'ਤੇ ਅਧਾਰਤ ਹੁੰਦਾ ਹੈ। ਮੱਧ ਯੁੱਗ ਤੋਂ ਪ੍ਰਚਲਿਤ ਧਰਮਾਂ ਨੇ ਲੋਕਾਂ ਦੀ ਮਾਨਸਿਕਤਾ ਤੇ ਕਾਠ ਮਾਰਿਆ ਹੋਇਆ ਹੈ। ਲੋਕਾਂ ਨੂੰ ਨਰਕ-ਸਵਰਗ, ਪੁੰਨ-ਪਾਪ, ਨੇਕੀ-ਬਦੀ, ਕਿਸਮਤ ਦਾ ਫਲ, ਕਰਮਾਂ ਦੀ ਖੇਡ, ਭਵਿੱਖ ਬਨਾਉਣਾ/ਵਿਗਾੜਣਾ, ਇਸ ਕਿਰਿਆ ਵਿੱਚ ਬਾਹਰੀ ਤਾਕਤਾਂ ਦਾ ਰੋਲ, ਕੇਵਲ 'ਰੱਬ' ਹੀ ਨਹੀਂ, ਬ੍ਰਹਿਮੰਡ ਵਿੱਚ ਸਥਾਪਤ ਤਾਰੇ, ਗ੍ਰਹਿ ਤੇ ਉਪ-ਗ੍ਰਹਿਆਂ ਦਾ ਪ੍ਰਭਾਵ, ਹੱਥਾਂ 'ਤੇ ਉੱਕਰੀਆਂ ਕਿਸਮਤ ਦੀਆਂ ਲਕੀਰਾਂ, ਮੱਥੇ ਦੇ ਭਾਗ, ਜਨਮ ਕੁੰਡਲੀਆਂ, ਟੇਵੇ, ਸੱਤਯੁੱਗ ਦੀ ਜਸਕੀਰਤੀ, ਸਭ ਧਾਰਮਿਕ ਗ੍ਰੰਥ, ਇਹਨਾ ਦੇ ਪ੍ਰਭਾਵ ਵਿੱਚ ਵਿਕਸਤ ਹੋਈ ਸੱਭਿਅਤਾ ਜੋਤਿਸ਼ ਦੇ ਪ੍ਰਭਾਵ ਤੋਂ ਕਿਵੇਂ ਅਛੂਹ ਰਹਿ ਸਕਦੀ ਹੈ ਤੇ ਲੋਕਾਂ ਦਾ ਭਲਾ ਕਿਵੇਂ ਸੋਚ ਸਕਦੀ ਹੈ।

ਆਮ ਧਾਰਨਾ ਹੈ ਕਿ 33 ਕਰੋੜ ਦੇਵਤੇ ਹਨ। 1947 ਵਿੱਚ ਭਾਰਤ ਦੀ ਅਬਾਦੀ ਤਕਰੀਬਨ ਦੇਵਤਿਆਂ ਦੇ ਬਰਾਬਰ ਹੀ ਸੀ। ਇੱਕ ਦੇਵਤੇ ਦੇ ਹਿੱਸੇ, ਤਕਰੀਬਨ ਇੱਕ ਵਿਅਕਤੀ ਆਉਂਦਾ ਸੀ। ਜੇ ਉਸ ਸਮੇਂ ਦੇਵਤੇ ਲੋਕਾਂ ਦਾ ਭਲਾ ਨਹੀਂ ਕਰ ਸਕੇ ਤਾਂ ਅੱਜ ਜਦੋਂ ਇੱਕ ਦਵੇਤੇ ਦੇ ਹਿੱਸੇ 3-4 ਵਿਅਕਤੀ ਆਉਂਦੇ ਹਨ, ਤਾਂ ਫਿਰ ਇਹ ਸਾਡਾ ਭਲਾ ਕਿਵੇਂ ਕਰਨਗੇ? ਜੋਤਿਸ਼ ਦੀਆਂ ਜੜ੍ਹਾਂ ਧਰਮ 'ਚ ਪਈਆਂ ਹਨ। ਜੋਤਿਸ਼ ਸਮਾਜ ਵਿੱਚ ਉਸ ਸਮੇਂ ਤੱਕ ਆਪਣਾ ਗਲਬਾ ਬਣਾਈ ਰੱਖੇਗਾ, ਜਦੋਂ ਤੱਕ ਸਮਾਜ, ਧਰਮ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੋ ਜਾਂਦਾ।

**ਜੋਤਿਸ਼ ਤੇ ਰੁਜ਼ਗਾਰ**

ਜੋਤਿਸ਼ ਨੂੰ ਪ੍ਰਚਾਰਦਾ, ਪ੍ਰਸਾਰਦਾ, ਪਾਲਦਾ ਤੇ ਪੋਸਦਾ ਕੌਣ ਹੈ? ਜੁਆਬ ਹੈ ਜੋਤਿਸ਼ੀ। ਜੋਤਸ਼ੀਆਂ ਦਾ ਜੀਵਨ, ਗੁਜ਼ਰ-ਬਸਰ, ਜੋਤਿਸ਼ 'ਤੇ ਹੀ ਨਿਰਭਰ ਹੈ। ਜੋਤਸ਼ੀ ਜਿੰਨਾ ਆਪਣੇ ਕਿੱਤੇ ਵਿੱਚ ਨਿਪੁੰਨ ਹੋਵੇਗਾ, ਉਨੀ ਹੀ ਉਸ ਦੀ ਆਮਦਨ, ਰੁਤਬਾ ਅਤੇ ਪਦਵੀ ਉੱਚੀ ਹੋਵੇਗੀ। ਭਲਾਂ, ਆਪਣੇ ਰੁਜ਼ਗਾਰ ਦੀ ਰਾਖੀ ਕੌਣ ਨਹੀਂ ਕਰੇਗਾ? ਕੌਣ ਆਪਣੇ ਠੂਠੇ ਡਾਂਗ ਮਰਵਾਏਗਾ? ਤਰਕਸ਼ੀਲਾਂ ਨਾਲ ਬਹਿਸ ਵਿੱਚ ਪੈਣਾ, ਉਹਨਾਂ ਲਈ ਆਪਣੇ ਠੂਠੇ ਡਾਂਗ ਮਰਵਾਉਣ ਬਰਾਬਰ ਹੈ। ਹਰ ਹੀਲੇ-ਵਸੀਲੇ ਉਹ ਆਪਣੇ ਕਿੱਤੇ ਤੇ ਆਂਚ ਨਹੀਂ ਆਉਣ ਦੇਣਗੇ।

ਮਨਜੀਤ ਬੋਪਾਰਾਏ ਨੇ ਆਪਣੀ ਪੁਸਤਕ 'ਜੋਤਿਸ਼

ਝੂਠ ਬੋਲਦਾ ਹੈ', ਵਿੱਚ ਦਸ ਹਜ਼ਾਰ ਆਸਟ੍ਰੇਲੀਆਈ ਡਾਲਰ, ਉਸ ਜੋਤਿਸ਼ੀ ਨੂੰ ਇਨਾਮ ਵਜੋਂ ਦੇਣ ਦਾ ਐਲਾਨ ਕੀਤਾ ਹੈ, ਜੋ ਧੋਖਾ ਰਹਿਤ ਹਾਲਤਾਂ ਵਿੱਚ, ਉਹਨਾਂ ਦੀ ਚੁਣੌਤੀ ਨੂੰ ਕਬੂਲਦੇ ਹੋਏ, ਆਪਣੇ ਦਾਅਵੇ ਨੂੰ ਸਾਬਤ ਕਰੇਗਾ। ਪਰ ਕੋਈ ਜੋਤਿਸ਼ੀ ਚੁਣੌਤੀ ਦਾ ਸਾਹਮਣਾ ਕਰਨ ਲਈ ਮੈਦਾਨ ਵਿੱਚ ਨਹਂ ਨਿੱਤਰਿਆ। ਸਗੋਂ ਚੁਣੌਤੀ ਨੂੰ ਕਬੂਲਣ ਵਾਲੇ ਦੋ ਪਾਖੰਡੀ ਆਪਣੀਆਂ ਜਮਾਨਤਾਂ ਜਬਤ ਕਰਵਾ ਗਏ। ਡਾਕਟਰ ਕਵੂਰ ਤੋਂ ਮਗਰੋਂ ਤਰਕਸੀਲ ਸੁਸਾਇਟੀ ਨੇ 23 ਨੁਕਤੇ ਰੱਖੇ ਹਨ, ਕੋਈ ਜੋਤਿਸ਼ੀ, ਗੈਬੀ ਤਾਕਤ ਵਾਲਾ, ਜੰਤਰ-ਮੰਤਰ ਵਾਲਾ, ਆਪਣੇ ਦਾਅਵੇ ਦੀ ਧੋਖਾ ਰਹਿਤ ਹਾਲਤਾਂ ਵਿੱਚ ਪਰਖ ਕਰਵਾ ਕੇ 5 ਲੱਖ ਰੁਪਏ ਦਾ ਇਨਾਮ ਪ੍ਰਾਪਤ ਕਰਨ ਲਈ ਅੱਜ ਤੱਕ ਅੱਗੇ ਨਹੀਂ ਆਇਆ। ਜੋਤਿਸ਼ ਵਿਸ਼ੇ ਦੇ ਮਾਹਰ ਸੁਰਜੀਤ ਦੌਧਰ ਨੇ ਦੱਸਿਆ ਕਿ ਉਹ ਮਈ 2008, ਨੂੰ ਲੁਧਿਆਣੇ ਜੋਤਿਸ਼ ਸੰਮੇਲਨ 'ਤੇ ਗਏ ਸਨ। ਕਾਫ਼ੀ ਜੱਦੋ-ਜਹਿਦ ਮਗਰੋਂ ਉਹਨਾਂ ਨੂੰ ਸਟੇਜ਼ 'ਤੇ ਬੋਲਣ ਦਾ ਸਮਾਂ ਮਿਲਿਆ, ਸਟੇਜ ਤੋਂ ਉਹਨਾਂ ਵੱਲੋਂ ਉਠਾਏ ਸਵਾਲਾਂ ਸੰਬੰਧੀ ਕਿਹਾ ਗਿਆ, **"ਜਹਾਂ ਤਰਕ-ਵਿਤਰਕ ਆ ਜਾਤਾ ਹੈ, ਵਹਾਂ ਜੋਤਿਸ਼ ਕਾ ਕਿਆ ਕਾਮ।"**

ਗਰਮੀ ਦੀਆਂ ਛੁੱਟੀਆਂ ਦੌਰਾਨ ਮੇਰਾ ਵੀ ਪੰਗਾ ਇੱਕ ਕਸ਼ਮੀਰੀ ਪੰਡਤ ਨਾਲ ਪੈ ਗਿਆ। 15 ਕੁ ਮਿੰਟ ਦੀ ਗੱਲਬਾਤ ਮਗਰੋਂ ਉਸ ਨੇ ਸਾਫ਼ ਕਹਿ ਦਿੱਤਾ, "ਆਪ ਹੋ ਪਦਾਰਥਵਾਦੀ ਔਰ ਹਮ ਹੈਂ ਅਧਿਆਤਮਵਾਦੀ, ਆਪ ਆਪਣੇ ਖੇਤਰ ਮੇਂ ਕਾਮ ਕਰੋ, ਔਰ ਮੈਂ ਆਪਣੇ ਖੇਤਰ ਮੇਂ ਕਾਮ ਕਰ ਰਹਾ ਹੂੰ" ਸਾਡੀ ਗੱਲ ਇੱਥੇ ਹੀ ਸਮਾਪਤ ਹੋ ਗਈ।

## ਹਾਕਮ ਜਮਾਤਾਂ ਤੇ ਸਰਕਾਰਾਂ ਵੱਲੋਂ ਸਰਪ੍ਰਸਤੀ

ਜਿਸ ਕਿਸੇ ਵੀ ਲਹਿਰ, ਧਰਮ ਜਾਂ ਅੰਦੋਲਨ ਨੂੰ ਹਾਕਮਾਂ ਜਾਂ ਸਰਕਾਰ ਵੱਲੋਂ ਸਰਪ੍ਰਸਤੀ ਮਿਲ ਜਾਵੇ, ਉਹ ਅਮਰ ਵੇਲ ਵਾਂਗ ਵਧਦਾ ਹੈ। ਇਤਿਹਾਸ ਗਵਾਹ ਹੈ ਕਿ ਬਾਦਸ਼ਾਹ ਅਕਬਰ ਨੇ 'ਦੀਨੇ-ਇਲਾਹੀ', ਨਵਾਂ ਮਜ਼ਹਬ ਚਲਾਇਆ। ਬਾਦਸ਼ਾਹ ਦੇ ਜਿਉਂਦੇ ਜੀ ਇਹ ਧਰਮ ਪੂਰਾ ਪ੍ਰਚਲਿਤ ਹੋਇਆ, ਵਧਿਆ ਤੇ ਫੁੱਲਿਆ ਪਰ ਅਕਬਰ ਦੀ ਮੌਤ ਤੋਂ ਮਗਰੋਂ ਦੇ ਰਾਜਿਆਂ ਵੱਲੋਂ ਸਰਪ੍ਰਸਤੀ ਨਾ ਮਿਲਣ ਕਰਕੇ, ਖਤਮ ਹੋ ਗਿਆ। ਧਰਮ ਤੇ ਜੋਤਿਸ਼ ਨੂੰ ਪੁਰਾਣੇ ਸਮਿਆਂ ਵਿੱਚ ਸਿੱਧੀ ਜਾਂ ਪ੍ਰਤੱਖ ਸਰਪ੍ਰਸਤੀ ਹਾਸਲ ਸੀ। ਧਰਮ ਦੇ ਝੰਡਾ ਬਰਦਾਰਾਂ ਨੂੰ ਸ਼ਾਹੀ ਦਰਬਾਰ ਵਿੱਚ ਰਾਜੇ ਦੇ ਬਰਾਬਰ ਕੁਰਸੀ ਮਿਲਦੀ ਸੀ। ਰਾਜਾ, ਧਾਰਮਿਕ ਮੁਖੀਆਂ ਤੇ ਜੋਤਸ਼ੀਆਂ ਨਾਲ ਸਲਾਹ ਕਰਕੇ ਫੈਸਲੇ ਲਿਆ ਕਰਦਾ ਸੀ।

ਸੱਸੀ ਨੂੰ ਸੰਦੂਕ ਵਿੱਚ ਪਾ, ਦਰਿਆ ਵਿੱਚ ਠੱਲਣ ਲਈ, ਉਸ ਸਮੇਂ ਦੇ ਨਜ਼ੂਮੀ 100 ਪ੍ਰਤੀਸ਼ਤ ਜ਼ੁੰਮੇਵਾਰ ਸਨ।

ਇਤਿਹਾਸ ਵਿੱਚ ਇੱਕ ਸਮਾਂ ਤਾਂ ਅਜਿਹਾ ਵੀ ਆਇਆ, ਜਦੋਂ ਰਾਜੇ ਨੇ ਆਪਣੇ-ਆਪ ਨੂੰ ਰੱਬ ਦਾ ਦੂਤ ਜਾਂ ਨੁਮਾਇੰਦਾ ਦੱਸ ਕੇ ਲੋਕਾਂ ਤੇ ਰਾਜ ਕੀਤਾ ਹੈ। ਰਾਜੇ ਦਾ ਬੋਲਿਆ, ਇਲਾਹੀ ਹੁਕਮ ਮੰਨਿਆ ਜਾਂਦਾ ਸੀ।

1947 ਤੋਂ ਪਹਿਲਾਂ ਰਾਜ ਕਰ ਗਈਆਂ ਹਾਕਮ ਧਿਰਾਂ ਤੋਂ ਅਸੀਂ ਉਮੀਦ ਨਹੀਂ ਰੱਖ ਸਕਦੇ ਕਿ ਉਹ ਸਥਾਪਿਤ ਪਿਛਾਂਹ ਖਿੱਚੂ ਕਦਰਾਂ-ਕੀਮਤਾਂ ਵਿੱਚ ਸੁਧਾਰ ਲਿਆਉਣਗੀਆਂ। 1947 ਤੋਂ ਮਗਰੋਂ ਬਦਲ ਬਦਲਕੇ ਰਾਜ ਕਰਦੀਆਂ ਹਾਕਮ ਧਿਰਾਂ ਤੋਂ ਵੀ ਕੋਈ ਭਲੇ ਦੀ ਆਸ ਰੱਖਣੀ ਗਲਤ ਹੈ। ਰਾਜ ਕਰਨ ਵਾਲੀਆਂ ਧਿਰਾਂ ਦੇ ਹਿੱਤ ਫਿਰ ਹੀ ਸੁਰੱਖਿਅਤ ਹਨ, ਜੇ ਮੌਜੂਦਾ ਢਾਂਚਾ ਜਿਉਂ ਦਾ ਤਿਉਂ ਬਣਿਆ ਰਹਿੰਦਾ ਹੈ। ਧਰਮ, ਜੋਤਿਸ਼ ਤੇ ਰੂੜੀਵਾਦੀ ਕਦਰਾਂ ਦੇ ਕਾਇਮ ਰਹਿਣ ਵਿੱਚ ਹੀ ਹਾਕਮਾਂ ਦੀ ਭਲਾਈ ਹੈ। ਇਸ ਲਈ ਗੈਰ ਵਿਗਿਆਨਕ ਵਰਤਾਰੇ ਨੂੰ ਠੱਲ੍ਹਣ ਦੀ ਬਜਾਇ, ਉਹ ਇਸ ਦੀ ਸਰਪ੍ਰਸਤੀ ਕਰਕੇ, ਇਸ ਦੇ ਵਧਣ-ਫੁੱਲਣ ਲਈ ਮੈਦਾਨ ਤਿਆਰ ਕਰਦੀਆਂ ਹਨ।

ਯਾਦ ਕਰੋ ਸ਼੍ਰੀ ਵਾਜਪਾਈ ਦੀ ਹਕੂਮਤ ਸਮੇਂ, ਉਸ ਸਮੇਂ ਮਨੁੱਖੀ ਸੋਮਿਆਂ ਦੇ ਮੰਤਰੀ, ਸ਼੍ਰੀ ਮੁਰਲੀ ਮਨੋਹਰ ਜੋਸ਼ੀ ਜੀ ਕਿਵੇਂ ਜੋਤਿਸ਼ ਨੂੰ ਵਿੱਦਿਅਕ ਸਿਲੇਬਸ ਵਿੱਚ ਘੁਸੇੜਣ ਲਈ ਤਰਲੋ-ਮੱਛੀ ਹੋ ਰਹੇ ਸਨ। ਉਹਨਾਂ ਵਿੱਦਿਆ ਦਾ ਭਗਵਾਂ-ਕਰਨਾ ਤਾਂ ਸ਼ੁਰੂ ਕਰ ਦਿੱਤਾ ਸੀ। ਅਗਲੀਆਂ ਚੋਣਾਂ ਵਿੱਚ ਜੋਤਿਸ਼ ਦੇ ਪੈਰੋਕਾਰਾਂ ਦਾ ਥੋਪੜਾ ਸਾਫ਼ ਹੋ ਗਿਆ। ਭਾਵ ਚੋਣਾਂ ਹਾਰ ਗਏ।

ਕਹਿਣ ਨੂੰ ਸਾਡੀਆਂ ਸਰਕਾਰਾਂ ਧਰਮ ਨਿਰਪੱਖ ਹਨ ਪਰ ਅੱਜ ਵੀ ਧਰਮ ਤੇ ਜੋਤਿਸ਼ ਨੂੰ ਸਿੱਧੀ ਸਰਪ੍ਰਸਤੀ ਪ੍ਰਦਾਨ ਕਰ ਰਹੀਆਂ ਹਨ। ਕਿਸੇ ਵੀ ਨੇਤਾ ਨੇ ਚੋਣਾਂ ਵੇਲੇ ਨਾਮਜ਼ਦਗੀ ਪੱਤਰ ਭਰਨੇ ਹੋਣ, ਪ੍ਰਧਾਨ ਮੰਤਰੀ, ਮੰਤਰੀ ਤੇ ਮੁੱਖ ਮੰਤਰੀ ਨੇ ਅਹੁਦੇ ਦੀ ਸਹੁੰ ਚੁੱਕਣੀ ਹੋਵੇ, ਕਿਸੇ ਪ੍ਰੋਜੈਕਟ ਦਾ ਉਦਘਾਟਨ ਕਰਨਾ ਹੋਵੇ, ਉਹ ਜੋਤਸ਼ੀ ਨੂੰ ਪੁੱਛੇ ਬਗੈਰ ਕਾਗਜ਼ ਨਹੀਂ ਭਰੇਗਾ, ਸਹੁੰ ਨਹੀਂ ਚੁੱਕੇਗਾ ਤੇ ਉਦਘਾਟਨ ਨਾਰੀਅਲ ਤੋੜ ਕੇ ਹੀ ਕੀਤਾ ਜਾਵੇਗਾ।

ਸ਼੍ਰੀਮਤੀ ਇੰਦਰਾ ਗਾਂਧੀ ਨੇ ਅਚਾਰੀਆ ਧਰਿੰਦਰ ਤੋਂ ਪਲ-ਪਲ ਅਗਵਾਈ ਲਈ। ਸਾਡੇ ਰਾਸ਼ਟਰਪਤੀ-ਵਿਗਿਆਨੀ ਸ਼੍ਰੀ ਕਲਾਮ, ਪ੍ਰਧਾਨ ਮੰਤਰੀ ਅਤੇ ਮੁੱਖ ਮੰਤਰੀ, ਸਤਿਆ ਸਾਈਂ ਬਾਬਾ, ਬਾਬਾ ਰਾਮਦੇਵ, ਡੇਰਾ ਬਿਆਸ, ਡੇਰਾ ਸਿਰਸਾ ਵਾਲੇ ਤੇ ਦਿਵਿਆ ਜਯੋਤੀ ਵਿੱਚ ਅਨੇਕ



ਵਾਰ ਡੰਡਾਉਤ ਬੰਦਨਾ ਕਰਦੇ ਟੀ.ਵੀ. 'ਤੇ ਦੇਖੇ ਹਨ। ਜਿਸ ਡੇਰੇ ਵਿੱਚ ਨੇਤਾ, ਅਭਿਨੇਤਾ, ਮੰਤਰੀ, ਉਦਯੋਗਪਤੀ ਤੇ ਵੱਡੇ ਕਾਰੋਬਾਰੀ ਜਾਂਦੇ ਹੋਣ, ਭਲਾ ਉਸ ਦੀ ਚੜ੍ਹਾਈ ਕਿਵੇਂ ਨਹੀਂ ਹੋਵੇਗੀ? ਨੇਤਾ ਡੇਰੇ ਵਾਲਿਆਂ ਦੇ ਥਾਪੜੇ ਨਾਲ, ਤੇ ਡੇਰੇ ਨੇਤਾਵਾਂ ਦੀਆਂ ਫੇਰੀਆਂ ਨਾਲ ਵਧਦੇ ਫੁੱਲਦੇ ਹਨ।

ਜੋਤਸ਼ੀਆਂ ਨੂੰ ਅਖਬਾਰਾਂ ਅਤੇ ਟੀ.ਵੀ. 'ਤੇ ਕੂੜ ਪ੍ਰਚਾਰ ਕਰਨ ਲਈ ਖੁੱਲ੍ਹਾ ਸਮਾਂ ਮਿਲਦਾ ਹੈ। ਇਹਨਾਂ ਵੱਲੋਂ ਕੀਤੀਆਂ ਭਵਿੱਖ ਬਾਣੀਆਂ ਨੂੰ ਮਸਾਲੇ ਲਾ-ਲਾ ਕੇ ਪ੍ਰਸਾਰਿਤ ਕੀਤਾ ਜਾਂਦਾ ਹੈ।

## ਥੋਥਾ ਵਿੱਦਿਅਕ ਢਾਂਚਾ

'ਵਿੱਦਿਆ ਵਿਚਾਰੀ ਪਰਉਪਕਾਰੀ', 'ਵਿੱਦਿਆ ਮਨੁੱਖ ਦਾ ਤੀਸਰਾ ਨੇਤਰ ਹੈ', ਇਹ ਮਾਟੋ ਅਸੀਂ ਅਕਸਰ ਸਕੂਲਾਂ ਦੀਆਂ ਦੀਵਾਰਾਂ 'ਤੇ ਲਿਖੇ ਪੜ੍ਹਦੇ ਹਾਂ। ਦੇਖਣ ਨੂੰ ਬਹੁਤ ਵਧੀਆ ਜਾਪਦੇ ਹਨ। ਪਰ ਅੱਜ ਵਿੱਦਿਆ ਕਿਸ ਧਿਰ ਦਾ ਪੱਖ ਪੂਰ ਰਹੀ ਹੈ। ਆਓ ਦੇਖੀਏ।

ਸਾਡਾ ਅਜੋਕਾ ਵਿੱਦਿਅਕ ਢਾਂਚਾ, ਸਥਾਪਿਤ ਪ੍ਰਬੰਧਕੀ ਮਸ਼ੀਨਰੀ ਦੀਆਂ ਲੋੜਾਂ ਲਈ, ਕਲ-ਪੁਰਜੇ ਤਿਆਰ ਕਰਦਾ ਹੈ। ਵੱਖ-ਵੱਖ ਕਲਾਸਾਂ ਦੇ ਨਿਰਧਾਰਤ ਸਿਲੇਬਸਾਂ ਨੂੰ ਜ਼ਰਾ ਗੌਰ ਨਾਲ ਦੇਖੋ। ਦੱਸਵੀਂ ਦੇ ਅੰਗਰੇਜ਼ੀ ਵਿਸ਼ੇ ਵਿੱਚ, ਵਿਦਿਆਰਥੀਆਂ ਨੂੰ ਕਿਸੇ ਸੁੰਦਰਤਾ ਵਧਾਊ ਉਤਪਾਦ ਜਾਂ ਪੇਸਟ ਲਈ ਲੁਭਾਵਨਾ ਇਸ਼ਤਿਹਾਰ ਤਿਆਰ ਕਰਨ ਲਈ ਦਿੱਤਾ ਹੈ। ਡਾਇਲਾਗ ਦੀ ਸੰਖੇਪ ਤਿਆਰ ਕਰਨ ਲਈ ਕਿਹਾ ਹੈ। ਨੈੱਟਵਰਕ ਲਈ ਮੇਲ ਅਤੇ ਈਮੇਲ ਲਿਖਣ ਲਈ ਦਿੱਤਾ ਹੈ ਅਤੇ ਨੋਟਿਸ ਤੋਂ ਮੈਸੇਜ ਤਿਆਰ ਕਰਨ ਲਈ ਕਿਹਾ ਹੈ। ਜੋ ਨਹੀਂ ਕਿਹਾ, ਉਹ ਇਹ ਕਿ ਪ੍ਰਬੰਧਕ ਕਿਵੇਂ ਬਨਣਾ ਹੈ, ਆਪਣੇ ਪੈਰਾਂ 'ਤੇ ਆਪ ਕਿਵੇਂ ਖੜ੍ਹਣਾ ਹੈ। ਹੁਕਮ ਕਿਵੇਂ ਲਿਖਣਾ ਜਾਂ ਲਿਖਵਾਉਣਾ ਹੈ। ਆਪਣੀ ਹੋਣੀ ਕਿਵੇਂ ਬਨਾਉਣੀ ਹੈ। ਕਿਉਂ? ਕਿਉਂਕਿ ਢਾਂਚੇ ਨੇ ਕਲ-ਪੁਰਜੇ ਤਿਆਰ ਕਰਨੇ ਹਨ। ਢਾਂਚਾ ਚਲਾਉਣ ਵਾਲੇ ਤਾਂ ਦੂਨ ਤੇ ਕੈਂਬਰਿਜ਼ ਸਕੂਲਾਂ ਵਿੱਚ ਪੜ੍ਹ ਰਹੇ ਹਨ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਕੁਝ ਉਹਨਾ ਦੇ ਸਿਲੇਬਸ ਵਿੱਚ ਨਹੀਂ ਹੋਵੇਗਾ।

ਪ੍ਰੀਖਿਆ ਪਾਸ ਕਰਨ ਦੇ ਨਜ਼ਰੀਏ ਤੋਂ ਵਿਦਿਆਰਥੀਆਂ ਦੀ ਤਿਆਰੀ ਕਰਵਾਈ ਜਾਂਦੀ ਹੈ। ਪਿਛਲੇ ਸਾਲਾਂ ਵਿੱਚ, ਸਕੂਲਾਂ ਵਿੱਚ ਪ੍ਰਚੱਲਿਤ, ਸ਼ਨੀਵਾਰ, ਅੱਧੀ ਛੁੱਟੀ ਤੋਂ ਮਗਰੋਂ ਹੋਣ ਵਾਲੀਆਂ ਸਭਾਵਾਂ ਦਾ ਭੋਗ ਪਾ ਦਿੱਤਾ ਗਿਆ ਹੈ। ਇਹਨਾਂ ਸਭਾਵਾਂ ਵਿੱਚ, ਬੱਚਿਆਂ ਵਿੱਚ ਛੁਪੇ ਮਾੜੇ-ਮੋਟੇ ਉਸਾਰੂ ਗੁਣਾਂ ਦੀ ਅਧਿਆਪਕ ਪਹਿਚਾਣ ਕਰਿਆ ਕਰਦੇ ਸਨ। ਖੇਡਾਂ ਦਾ ਸਕੂਲਾਂ ਵਿੱਚੋਂ ਭੋਗ ਪੈ ਚੁੱਕਿਆ ਹੈ।

ਵਿੱਦਿਆ ਮਨੁੱਖ ਦਾ ਤੀਸਰਾ ਨੇਤਰ ਹੈ। ਆਓ! ਅੱਜ ਦੀਆਂ ਹਾਲਤਾਂ ਵਿੱਚ ਇਸ ਕਥਨ ਦੀ ਘੋਖ ਕਰੀਏ। ਅੱਜ ਤੀਸਰਾ ਨੇਤਰ ਹੈ ਵਿਗਿਆਨ। ਸਾਡਾ ਵਿੱਦਿਅਕ ਢਾਂਚਾ ਵਿਦਿਆਰਥਆਂ ਦਾ ਵਿਗਿਆਨਕ ਨਜ਼ਰੀਆ ਨਹੀਂ ਬਣਾ ਰਿਹਾ। ਵਿਦਿਆਰਥੀ ਛੱਡੋ, ਅਧਿਆਪਕ, ਡਾਕਟਰ, ਵਕੀਲ ਤੇ ਵਿਗਿਆਨੀਆਂ ਦਾ ਨਜ਼ਰੀਆ ਵਿਗਿਆਨਕ ਨਹੀਂ ਹੈ। ਭਾਰਤੀ ਮਿਜ਼ਾਇਲਾਂ ਦੇ ਨਿਰਮਾਤਾ ਸ਼੍ਰੀ ਕਲਾਮ, ਸੱਤਿਆ ਸਾਈ ਬਾਬਾ ਦੇ ਉਪਾਸ਼ਕ ਹਨ। ਪੁਲਾੜ ਯਾਤਰੀ ਸੁਨੀਤਾ ਵਿਲੀਅਮ ਨੇ ਪ੍ਰੈੱਸ ਨੂੰ ਦੱਸਿਆ ਕਿ ਪੁਲਾੜ ਵਿੱਚ ਮੇਰੀ ਰੱਖਿਆ, ਪਰਸ ਵਿੱਚੋਂ ਇੱਕ ਦੇਵਤੇ ਦੀ ਫੋਟੋ ਕੱਢ ਕੇ ਦਿਖਾਉਂਦਿਆ ਕਿਹਾ ਕਿ ਇਹਨਾਂ ਨੇ ਕੀਤੀ। ਕੀ ਵਿਗਿਆਨ ਦੀ ਖੋਹ ਕੀਤੀ ਹੈ। ਉਸ ਅਨੁਸਾਰ ਤਾਂ ਜੇ ਕਲਪਨਾ ਚਾਵਲਾ ਕੋਲ ਵੀ ਕੋਈ ਅਜਿਹੀ ਫੋਟੋ ਕਿਸੇ ਦੇਵਤੇ ਦੀ ਹੁੰਦੀ ਤਾਂ ਸ਼ਾਇਦ ਉਹ ਧਰਤੀ 'ਤੇ ਵਾਪਿਸ ਆ ਜਾਂਦੀ। ਹੋਰ ਦੇਖੋ, ਡਾਕਟਰ ਦਵਾਈ ਦੀ ਪਰਚੀ ਲਿਖਣ ਸਮੇਂ, ਉੱਪਰ, ਖੱਬੇ ਹੱਥ R ਚਿੰਨ੍ਹ ਪਾਉਂਦਾ ਹੈ। ਇਸ ਦਾ ਕੀ ਅਰਥ ਹੈ? ਦਵਾਈ ਮੈਂ ਲਿਖ ਦਿੱਤੀ ਹੈ, ਠੀਕ ਰੱਬ ਨੇ ਕਰਨਾ ਹੈ। ਵਿਗਿਆਨ ਦੀ ਅਧਿਆਪਕਾ ਹੀ ਨਹੀਂ, ਸਗੋਂ ਵੱਡੀ ਗਿਣਤੀ ਅਧਿਆਪਕਾਵਾਂ, ਆਪਣੇ ਪਤੀਆਂ ਦੀ ਲੰਬੀ-ਉਮਰ ਦੀ ਕਾਮਨਾ ਕਰਦੀਆਂ, ਕਰੂਏ ਦਾ ਵਰਤ ਰੱਖਦੀਆਂ ਹਨ।

ਮੈਂ ਇੱਥੇ ਇੱਕ ਗੱਲ ਦਾ ਜ਼ਿਕਰ ਕਰਨਾ ਬੇਲੋੜਾ ਨਹੀਂ ਸਮਝਦਾ ਕਿ ਅਸੀਂ ਗੁਰਦੁਆਰਾ ਸ਼ੀਸ ਗੰਜ ਸਾਹਿਬ, ਚਾਂਦਨੀ ਚੌਂਕ ਦਿੱਲੀ ਗਏ। ਗੁਰਦੁਆਰਾ ਸਾਹਿਬ ਵਿੱਚ ਦਾਖਲ ਹੋਣ ਤੋਂ ਪਹਿਲਾਂ ਇੱਕ ਚਬੱਚੇ ਵਿੱਚ ਪੈਰ ਧੋਣੇ ਪੈਂਦੇ ਹਨ। ਹਜ਼ਾਰਾਂ ਲੋਕ ਇੱਥੋਂ ਪੈਰ ਧੋ ਕੇ ਅੱਗੇ ਲੰਘਦੇ ਹਨ। ਸਾਡੇ ਅੱਗੇ ਇੱਕ ਪੜ੍ਹਿਆ ਲਿਖਿਆ, ਸੁਟਿਡ-ਬੁਟਿਡ ਸਾਉ ਵਿਅਕਤੀ ਸੀ। ਉਸ ਨੇ ਪੈਰ ਚਬੁੱਚੇ ਵਿੱਚ ਪਾਏ, ਫਿਰ ਝੁਕਿਆ, ਹੱਥਾਂ ਨਾਲ ਪੈਰਾਂ ਤੇ ਪਾਣੀ ਪਾਇਆ, ਫਿਰ ਉੱਥੋਂ ਹੀ ਪਾਣੀ ਦੀ ਇੱਕ ਚੂਲੀ ਭਰ ਕੇ, ਕੁਝ ਪਾਣੀ ਪੀਤਾ ਤੇ ਬਾਕੀ ਪਾਣੀ ਨਾਲ ਆਪਣੇ ਸਿਰ 'ਤੇ ਛਿੱਟੇ ਜਿਹੇ ਮਾਰੇ। ਸਾਨੂੰ ਉਸ ਵਿਅਕਤੀ ਦੀ ਮਾਨਸਿਕਤਾ ਤੇ ਬੜਾ ਤਰਸ ਆਇਆ। ਅਜਿਹੇ ਲੋਕ ਬੱਚਿਆਂ ਦਾ ਵਿਗਿਆਨਕ ਨਜ਼ਰੀਆ ਕਿਵੇਂ ਬਣਾਉਣਗੇ, ਹਾਲੇ ਕੁਝ ਆਪ ਤਾਂ ਸਿੱਖੇ ਹੀ ਨਹੀਂ।

## ਗ੍ਰਹਿਣੀ ਮਾਨਸਿਕਤਾ

ਸਾਡੇ ਲੋਕਾਂ ਦੀ ਮਾਨਸਿਕਤਾ ਇੰਨੀ ਗ੍ਰਹਿਣੀ ਹੋਈ

ਕਿਉਂ ਹੈ? ਕੀ ਪੜ੍ਹਿਆ-ਲਿਖਿਆ, ਕੀ ਅਨਪੜ੍ਹ, ਚਾਰੇ ਪਾਸੇ ਇੱਕੋ ਘੋੜੇ ਵਾਲਾ ਫਿਰਿਆ ਹੋਇਆ ਹੈ। ਬਹੁਤੇ ਲੋਕ ਇੰਨੇ ਦਾਬੂ ਕਿਉਂ ਹਨ? ਹਰੇਕ ਗੱਲ 'ਤੇ ਕੋਈ ਬਾਹਰੀ ਸਹਾਰਾ ਭਾਲਦੇ ਹਨ। ਉਹ ਪਹਿਲ ਕਦਮੀਂ ਕਿਉਂ ਨਹੀਂ ਕਰ ਸਕਦੇ? ਕਿਉਂ ਆਪਣੇ ਹੱਕਾਂ ਤੋਂ ਅਣਜਾਣ ਬੈਠੇ ਹਨ? ਕਿਉਂ ਆਪਣੇ ਤੱਕ ਹੀ ਸੰਤੁਸ਼ਟ ਹਨ? ਅਸੀਂ ਉੱਚੀਆਂ ਉਡਾਰੀਆਂ ਮਾਰਨ ਦੇ ਸੁਪਨੇ ਕਿਉਂ ਨਹੀਂ ਲੈਂਦੇ? ਕਿਉਂ ਅਮਰ ਵੇਲ ਦਾ ਮਕੜ-ਜਾਲ (ਭ੍ਰਿਸ਼ਟਾਚਾਰ, ਘਪਲੇ, ਕੁਨਬਾ-ਪ੍ਰਵਰੀ, ਵੱਡੀਆਂ ਤਾਕਤਾਂ ਦੀ ਅਧੀਨਗੀ, ਵੱਡੀਆਂ ਸੰਸਾਰ ਤਾਕਤਾਂ ਅੱਗੇ ਵਿਛ ਜਾਣ ਦੀ ਪ੍ਰਵਿਰਤੀ, ਮਾੜੇ ਮਾਨਸਿਕ ਨੂੰ ਧੋਂਸ ਤੇ ਸੰਸਾਰ ਚੌਧਰੀਆਂ ਤੋਂ ਡਰ ਜਾਣਾ) ਸਾਡੀਆਂ ਮਾਨਸਿਕ ਪ੍ਰਵਿਰਤੀਆਂ ਤੇ ਪੂਰੀ ਤਰ੍ਹਾਂ ਗਲਬਾ ਮਾਰੀ ਬੈਠੀਆਂ ਹਨ।

ਆਓ ਪਿਛਲ ਝਾਤ ਮਾਰੀਏ। ਅਸੀਂ ਭਾਰਤ ਵਾਸੀਆਂ ਨੇ 1206 ਈ: ਤੋਂ 1526 ਈ: ਤੱਕ ਤੁਰਕਾਂ ਦੀ ਗੁਲਾਮੀ ਝੱਲੀ ਹੈ। 1526 ਈ: ਤੋਂ 1712 ਈ: ਤੱਕ ਮੁਗਲਾਂ ਨੇ ਸਾਡੇ 'ਤੇ ਹਕੂਮਤ ਕੀਤੀ। 1719 ਈ: ਤੋਂ 1947 ਤੱਕ ਅੰਗਰੇਜ਼ਾਂ ਨੇ ਸਾਡੇ 'ਤੇ ਰਾਜ ਕੀਤਾ ਹੈ। ਤਿੰਨਾਂ ਸਾਮਰਾਜੀ ਸਾਸ਼ਕਾਂ ਦੀ ਸਾਡੇ ਵੱਲੋਂ ਹੰਡਾਈ ਗੁਲਾਮੀ ਦਾ ਕੁੱਲ ਜੋੜ ਬਣਦਾ ਹੈ 741 ਸਾਲ। ਤਕਰੀਬਨ ਸਾਢੇ ਸੱਤ ਸਦੀਆਂ ਦੀ ਗੁਲਾਮੀ ਨੇ, ਸਾਡੀ ਹਾਲਤ ਉਸ ਪੰਛੀ ਵਰਗੀ ਕਰ ਦਿੱਤੀ ਹੈ, ਜੋ ਬਚਪਨ ਤੋਂ ਹੀ ਪਿੰਜਰੇ ਵਿੱਚ ਕੈਦ ਹੈ, ਸਮੇਂ ਨੇ ਉਸ ਨੂੰ ਭੁਲਾ ਦਿੱਤਾ ਹੈ ਕਿ ਉੱਚੀਆਂ ਉਡਾਰੀਆਂ ਦਾ ਕੀ ਲੁਤਫ਼ ਹੁੰਦਾ ਹੈ। ਅਸੀਂ ਹਾਲੇ ਵੀ ਪੁਰਾਣੀਆਂ ਰੂੜ੍ਹੀਵਾਦੀ ਕਦਰਾਂ ਨਾਲ ਬੱਝੇ ਹੋਏ ਹਾਂ। ਵਹਿਮਾਂ 'ਚ ਗਰਸੇ ਹਾਂ। ਹਾਲੇ ਵੀ ਬਿੱਲੀ ਸਾਡਾ ਰਾਹ ਕੱਟ ਜਾਂਦੀ ਹੈ। ਹਾਲੇ ਵੀ ਵਰਤਾਂ ਵੇਲੇ, ਚੰਦਰਮਾ ਨੂੰ ਅਰਗ ਦੇ ਕੇ ਰੋਟੀ ਖਾਧੀ ਜਾਂਦੀ ਹੈ। ਹਾਲੇ ਵੀ ਜੋਤਸ਼ੀ ਨੂੰ ਪੁੱਛ ਕੇ ਕੁੰਡਲੀ ਮਿਲਾ ਕੇ, ਮੁੰਡੇ-ਕੁੜੀ ਦਾ ਵਿਆਹ ਰੱਖਿਆ ਜਾਂਦਾ ਹੈ।

ਹੁਣ ਤਰਕਸ਼ੀਲ ਵਿਚਾਰਾਂ ਦੇ ਧਾਰਨੀ ਹੋਣ ਕਰਕੇ, ਸਾਡੀ ਜ਼ਿੰਮੇਵਾਰੀ ਕੀ ਬਣਦੀ ਹੈ? ਆਪਣੇ ਪੇਪਰ ਰਾਹੀਂ, ਪ੍ਰੋਗਰਾਮਾਂ ਰਾਹੀਂ ਤੇ ਸਾਡੇ ਮੈਂਬਰਾਂ ਰਾਹੀਂ, ਵੱਧੋ-ਵੱਧ ਲੋਕਾਂ ਤੱਕ ਪਹੁੰਚ ਕਰਕੇ, ਉਹਨਾ ਦੇ ਮਾਨਸਿਕ ਪੱਧਰ ਨੂੰ ਉੱਚਾ ਚੁੱਕੀਏ।

# 98886-96955

ਸਬੰਧਾਂ ਦੇ ਬਹੁਤੇ ਝਮੇਲੇ ਇਸ ਲਈ ਉਠਦੇ ਹਨ ਕਿ ਅਸੀਂ ਸਬੰਧ ਬਣਾ ਲੈਂਦੇ ਹਾਂ ਪਰ ਸਬੰਧਤ ਨਹੀਂ ਹੁੰਦੇ। ਸਬੰਧਾਂ ਨੂੰ ਠੀਕ ਢੰਗ ਨਾਲ ਚਲਾਉਣ ਲਈ ਜ਼ਰੂਰੀ ਹੈ ਕਿ ਸਬੰਧ ਨੂੰ ਨਾਂਵ ਨਾ ਬਣਾਉ ਸਗੋਂ ਕਿਰਿਆ ਦੇ ਰੂਪ ਵਿੱਚ ਦੇਖੋ। ਸਬੰਧਤ ਹੋਣਾ ਸਬੰਧ ਬਣਾਉਣਾ ਨਹੀਂ ਹੁੰਦਾ।

ਡਾ. ਤਰਲੋਕ ਚੰਦ ਤੁਲਸੀ

*ਸਫਾ 30 ਦੀ ਬਾਕੀ...*

1,40,000 ਪੌਂਡ ਇਕੱਠੇ ਹੋ ਗਏ ਸਨ ਜੋ ਬਰਤਾਨੀਆ ਦੀਆਂ 800 ਬੱਸਾਂ ਤੇ ਇਸ਼ਤਿਹਾਰਾਂ ਲਈ ਕਾਫ਼ੀ ਸਨ ਅਤੇ ਬਚਦੇ ਪੈਸੇ ਅੰਡਰਗਰਾਉਂਡ ਗੱਡੀਆਂ ਤੇ ਇਸ਼ਤਿਹਾਰ ਲਾਉਣ ਲਈ ਵਰਤ ਲਏ ਗਏ। ਪ੍ਰੋਫੈਸਰ ਰਿਚਰਡ ਡਾਕਿਨਜ਼ ਨੇ ਆਪਣੇ ਕੋਲੋਂ 5500 ਪੌਂਡ ਇਸ ਕੰਮ ਲਈ ਦਿੱਤੇ ਅਤੇ ਹੋਰਾਂ ਵੀ ਦਿਲ ਖੋਹਲ ਕੇ ਮਾਇਆ ਦਿੱਤੀ।

ਡਰਾਈਵਰ ਰੌਨ ਹੀਥਰ ਤੋਂ ਉਲਟ ਬਰਿਸਟਲ ਦੇ ਨਜ਼ਦੀਕ ਕੰਮ ਕਰਦੇ ਇੱਕ ਨਾਸਤਿਕ ਬਾਬੂ ਦਾ ਕਹਿਣਾ ਹੈ ਕਿ, "ਮੈਂ 50 ਲੋਕਾਂ ਨਾਲ ਕੰਮ ਕਰਦਾ ਹਾਂ ਅਤੇ ਬੱਸਾਂ ਦਾ ਅੱਡਾ ਵੀ ਮੇਰੇ ਦਫ਼ਤਰ ਦੇ ਕੋਲ ਈ ਹੈ। ਜਦ ਮੈਂ ਲੰਚ ਵੇਲੇ ਦਫ਼ਤਰ ਤੋਂ ਬਾਹਰ ਆ ਕੇ ਖੜੀਆਂ ਬੱਸਾਂ ਤੇ ਇਸ਼ਤਿਹਾਰ ਲੱਗੇ ਦੇਖੇ ਤਾਂ ਮੇਰੀ ਖੁਸ਼ੀ ਦੀ ਕੋਈ ਹੱਦ ਨਾ ਰਹੀ ਅਤੇ ਮੈਂ ਦਫ਼ਤਰ ਵਾਪਿਸ ਆ ਕੇ ਜਦ ਇਹ ਗੱਲ ਆਪਣੇ ਸਾਥੀਆਂ ਨੂੰ ਦੱਸੀ ਤਾਂ ਉਹ ਵੀ ਬਾਹਰ ਨੂੰ ਦੌੜੇ। ਇਸ਼ਤਿਹਾਰ ਬੱਸਾਂ ਤੇ ਲੱਗੇ ਦੇਖ, ਉਹ ਬੜੇ ਖੁਸ਼ ਹੋਏ ਅਤੇ ਉਹਨਾਂ ਦੀ ਪਹਿਲੀ ਵਾਰ ਇਹ ਗੱਲ ਮੰਨੀ ਕਿ ਅਸਲ ਵਿੱਚ ਹੈਗੇ ਤਾਂ ਉਹ ਵੀ ਨਾਸਤਿਕ ਈ ਪਰ ਇਸ ਬਾਰੇ ਕਦੇ ਖੁੱਲ੍ਹ ਕੇ ਗਲ ਨਹੀਂ ਸੀ ਕੀਤੀ।"

# 07763013424.

## ਤਿੰਨ ਔਰਤਾਂ ਨੂੰ ਨੋਬੇਲ ਅਮਨ ਪੁਰਸਕਾਰ

ਹੁਣ, ਵਿਸ਼ਵ-ਸ਼ਾਂਤੀ ਅਤੇ ਜੰਗ ਦੇ ਦਮਨ ਵਿਰੁੱਧ ਅਣਥੱਕ ਸੰਘਰਸ਼ ਛੇੜਣ ਵਾਲੀਆਂ ਤਿੰਨ ਔਰਤਾਂ ਨੂੰ ਨੋਬੇਲ ਅਮਨ ਪੁਰਸਕਾਰ ਦੇਣ ਦੇ ਐਲਾਨ ਨਾਲ ਔਰਤ-ਜਾਤ ਦਾ ਫਿਰ ਸਿਰ ਉੱਚਾ ਹੋਇਆ ਹੈ। ਅਫ਼ਰੀਕਾ ਦੀ ਪਹਿਲੀ ਆਜ਼ਾਦ ਤੌਰ 'ਤੇ ਚੁਣੀ ਗਈ ਰਾਸ਼ਟਰੀ ਮੁਖੀ ਐਲੀਨ ਜੌਹਨਸਨ ਸਰਲੀਫ਼ (72) ਪੰਦਰਾਂ ਲੱਖ ਡਾਲਰ ਦੀ ਇਹ ਰਾਸ਼ੀ ਆਪਣੀ ਹਮਵਤਨ ਲੀਮਾ ਗਬੋਵੀ (39) ਅਤੇ ਅਰਬ ਦੀ ਮੁਟਿਆਰ ਤਵਾਕੁਲ ਕਰਮਾਨ (32) ਨਾਲ ਸਾਂਝਾ ਕਰੇਗੀ। ਲੀਮਾ ਨੇ ਲਾਇਬੇਰੀਆ ਦੀ ਖਾਨਾਜੰਗੀ ਦਾ ਜ਼ੋਰਦਾਰ ਢੰਗ ਨਾਲ ਵਿਰੋਧ ਕੀਤਾ ਸੀ। ਉਸ ਦੀ ਜੱਦੋ ਜਹਿਦ ਅੱਗੇ ਸਿਰ ਝੁਕਾਉਂਦਿਆਂ ਉਸ ਨੂੰ 'ਆਇਰਨ ਲੇਡੀ' ਦਾ ਲਕਬ ਮਿਲਿਆ ਸੀ ਜਦੋਂ ਕਿ ਕਰਮਾਨ ਨੇ ਯਮਨ ਵਿੱਚ ਲੋਕ ਰਾਜ ਦੀ ਬਹਾਲੀ ਲਈ ਅਹਿਮ ਯੋਗਦਾਨ ਪਾਇਆ ਸੀ ਜਿਸ ਤੋਂ ਬਾਅਦ ਤਤਕਾਲੀ ਤਾਨਾਸ਼ਾਹ ਅਲੀ ਅਬਦੁੱਲਾ ਸਾਲੇਹ ਦਾ ਤਖ਼ਤਾ ਉਲਟਿਆ ਸੀ। ਇਹ ਪਹਿਲਾ ਮੌਕਾ ਹੈ ਜਦੋਂ ਇਕੱਠੀਆਂ ਤਿੰਨ ਔਰਤਾਂ ਨੂੰ ਉਹਨਾਂ ਦੇ ਸੰਘਰਸ਼ ਬਦੌਲਤ ਵਿਸ਼ਵ ਸ਼ਾਂਤੀ ਪੁਰਸਕਾਰ ਮਿਲਿਆ ਹੋਵੇ।



# ਕੀ ਹੈ ਵਿਕਾਸਵਾਦ

ਹਰਚੰਦ ਭਿੰਡਰ



ਧਰਤੀ ਤੇ ਜੀਵਨ ਕਿਵੇਂ ਸ਼ੁਰੂ ਹੋਇਆ? ਇਸ ਬਾਰੇ ਮਨੁੱਖ ਨੂੰ ਜਦ ਤੋਂ ਸੋਝੀ ਆਈ ਹੈ, ਉਦੋਂ ਤੋਂ ਹੀ ਜਾਣਕਾਰੀ ਪ੍ਰਾਪਤ ਕਰਨ ਦੀ ਕੋਸ਼ਿਸ ਕਰਦਾ ਰਿਹਾ ਹੈ। ਇਸ ਬਾਰੇ ਕਿਸੇ ਵਿਆਕਤੀ ਵੱਲੋਂ ਦਿੱਤੀ ਜਾਣਕਾਰੀ ਜਦ ਬਹੁਤ ਸਾਰੇ ਲੋਕਾਂ ਨੂੰ ਕਾਇਲ ਕਰਦੀ ਤਾਂ ਉਸ ਨੂੰ ਮੰਨ ਲੈਂਦੇ। ਪਰ ਕਿਸੇ ਪੜਾਅ 'ਤੇ ਆ ਕੇ ਕਿਸੇ ਚੇਤਨ ਵਿਅਕਤੀ ਵੱਲੋਂ ਉਸ ਨੂੰ ਰੱਦ ਕਰਕੇ ਕੁਝ ਨਵੀਂ ਜਾਣਕਾਰੀ ਦਿੱਤੀ ਜਾਂਦੀ ਤਾਂ ਪਹਿਲੀ ਵਿਚਾਰਧਾਰਾ ਵਾਲੇ ਉਸਦਾ ਦਾ ਵਿਰੋਧ ਕਰਦੇ। ਪਰ ਸਮੇਂ ਦੇ ਬੀਤਣ ਨਾਲ ਨਵੀਂ ਜਾਣਕਾਰੀ ਨੂੰ ਅਪਣਾ ਲਿਆ ਜਾਂਦਾ ਕਿਉਂਕਿ ਇਹ ਉਹਨਾਂ ਨੂੰ ਜਿਆਦਾ ਸੰਤੁਸ਼ਟ ਕਰਦੀ ਸੀ। ਇਸ ਤਰ੍ਹਾਂ ਇਹ ਲਗਾਤਾਰ ਚਲਦਾ ਰਿਹਾ ਤੇ ਚੱਲ ਰਿਹਾ ਹੈ।

ਪਰ ਵਿਗਿਆਨਕ ਤੌਰ ਤੇ ਤੇ ਇਸ ਬਾਰੇ ਖੋਜ ਫਰਾਂਸੀਸੀ ਵਿਗਿਆਨੀ ਜੀਨ ਬੈਪਟਿਸਟ ਲੈਮਾਰਕ ਨੇ ਕੀਤੀ। ਉਸ ਨੇ 1809 ਵਿੱਚ ਆਪਣੀ ਕਿਤਾਬ ਜ਼ੁਲੋਜ਼ੀਕਲ ਫਿਲਾਸਫ਼ੀ ਰਾਹੀਂ ਲੈਮਾਰਕਵਾਦ ਦਾ ਸਿਧਾਂਤ ਪੇਸ਼ ਕੀਤਾ। ਇਸ ਸਿਧਾਂਤ ਮੁਤਾਬਕ ਕਿਸੇ ਵੀ ਜੀਵ ਦੇ ਜੀਵਨਕਾਲ ਵਿੱਚ, ਵਾਤਾਵਰਣ ਦੇ ਸਿੱਧੇ ਪ੍ਰਭਾਵ ਨਾਲ ਜਾਂ ਅੰਗਾਂ ਦੇ ਘੱਟ ਜਾਂ ਵੱਧ ਪ੍ਰਯੋਗ ਨਾਲ ਜੋ ਵੀ ਪ੍ਰਵਰਤਨ ਸਰੀਰ ਵਿੱਚ ਹੁੰਦੇ ਹਨ, ਉਹਨਾਂ ਨੂੰ ਅਰਜਿਤ ਲੱਛਣ ਕਹਿੰਦੇ ਹਨ ਅਤੇ ਇਹ ਲੱਛਣ ਵੰਸ਼ਗਤ ਹੁੰਦੇ ਹਨ। ਆਪਣੇ ਸਿਧਾਂਤ ਨੂੰ ਪੁਖਤਾ ਕਰਨ ਵਾਸਤੇ ਉਸ ਨੇ ਜਿਰਾਫ਼ ਦੀ ਉਦਾਹਰਣ ਦਿੱਤੀ ਹੈ। ਜਿਰਾਫ਼ ਅਫਰੀਕੀ ਰੇਗਿਸਤਾਨਾਂ ਵਿੱਚ ਰਹਿੰਦੇ ਹਨ। ਜਿਥੇ ਉਹ ਰੇਗਸਤਾਨੀ ਦਰਖਤਾਂ ਦੀਆਂ ਪਤੀਆਂ ਖਾ ਕੇ ਆਪਣਾ ਜੀਵਨ ਨਿਰਵਾਹ ਕਰਦੇ ਹਨ। ਲੈਮਾਰਕ ਦੇ ਅਨੁਸਾਰ, ਜਿਰਾਫ਼ ਦੇ ਪੁਰਖਿਆਂ ਦੀਆਂ ਅਗਲੀਆਂ ਲੱਤਾਂ ਅਤੇ ਧੌਣ ਆਮ ਜਾਨਵਰਾਂ ਦੀ ਤਰਾਂ ਸਮਾਨ ਸੀ ਕਿਉਂਕਿ ਉਸ ਸਮੇਂ ਇਹ ਇਲਾਕਾ ਘਾਹ ਅਤੇ ਸੰਘਣੇ ਦਰਖਤਾਂ ਨਾਲ ਭਰਪੂਰ ਸੀ। ਬਾਅਦ ਵਿੱਚ ਜਲਵਾਯੂ ਬਦਲਣ ਨਾਲ ਘਾਹ ਫੂਸ ਦੀ ਕਮੀ ਆ ਗਈ, ਦਰਖਤ ਉੱਚੇ ਹੋਣ ਲੱਗੇ ਅਤੇ ਇਲਾਕਾ ਰੇਗਿਸਤਾਨ ਬਣਨ ਲੱਗਾ। ਜਿਸ ਕਾਰਣ ਜਿਰਾਫ ਨੇ ਪੇੜ ਪੌਦਿਆਂ ਤੱਕ ਪਹੁੰਚਣ ਵਾਸਤੇ, ਧੌਣ ਤੇ ਅਗਲੀਆਂ ਲੱਤਾਂ ਤੋਂ ਜਿਆਦਾ ਕੰਮ ਲਿਆ। ਇਹਨਾਂ ਅੰਗਾਂ ਦੀ ਅਧਿਕ ਵਰਤੋਂ ਕਾਰਣ, ਅਗਲੀਆਂ ਲੱਤਾਂ ਤੇ ਗਰਦਨ ਲੰਮੀ ਹੁੰਦੀ ਗਈ ਅਤੇ ਪੀੜ੍ਹੀ ਦਰ ਪੀੜ੍ਹੀ ਵੰਸਗਤ ਹੋ ਕੇ ਇਹ ਜਿਰਾਫ ਦੀ ਵਰਤਮਾਨ ਜਾਤੀ ਦਾ ਸਥਾਈ ਲੱਛਣ ਬਣ ਗਿਆ। ਲੈਮਾਰਕ ਨੇ ਸੱਪਾਂ ਵਿੱਚ ਵੀ ਅੰਗਾਂ ਦੀ ਘੱਟ ਵਰਤੋਂ ਦੀ ਉਦਾਹਰਣ ਦਿੱਤੀ। ਘਾਹ ਫੂਸ ਵਿੱਚ ਤੇਜੀ ਨਾਲ ਦੌੜਨ ਅਤੇ ਵਰਮੀ ਵਿੱਚ ਵੜਨ ਸਮੇਂ ਜਦ ਸੱਪਾਂ ਦੀਆਂ ਲੱਤਾਂ ਦੀ ਵਰਤੋਂ ਨਾ ਰਹੀ ਤਾਂ ਇਹਨਾਂ ਦੇ ਪੂਰਵਜਾਂ ਨੇ ਲੱਤਾਂ ਦੀ ਵਰਤੋਂ ਛੱਡ ਕੇ ਰੇਂਗਣ ਦੀ ਆਦਤ ਪਾਈ। ਇਸ ਤਰਾਂ ਇਹਨਾਂ ਦੀਆਂ ਲੱਤਾਂ ਛੋਟੀਆਂ ਹੁੰਦੀਆਂ ਗਈਆਂ ਅਤੇ ਪੀੜ੍ਹੀ ਦਰ ਪੀੜ੍ਹੀ ਹੁੰਦੇ ਹੋਏ ਲੱਤਾਂ ਦਾ ਨਿਰੰਤਰ ਛੋਟੇ ਹੁੰਦੇ ਰਹਿਣਾ ਇਹਨਾਂ ਦੀ ਅਲੋਪਤਾ ਦਾ ਕਾਰਣ ਬਣਿਆ।

ਸੁਮਨਰ, ਕੈਮਰਰ ਅਤੇ ਮੈਕਹਿਉਗਲ ਵਰਗੇ ਕੁਝ ਵਿਗਿਆਨਕਾਂ ਨੇ ਆਪਣੇ ਪ੍ਰਯੋਗਾਂ ਦੇ ਆਧਾਰ ਤੇ ਲੈਮਾਰਕਵਾਦ ਦਾ ਸਮਰੱਥਨ ਕੀਤਾ ਅਤੇ ਕਈ ਵਿਗਿਆਨਕਾਂ ਨੇ ਇਸ ਦੀ ਤਿੱਖੀ ਅਲੋਚਨਾ ਵੀ ਕੀਤੀ। ਜਰਮਨ ਵਿਗਿਆਨਕ ਵੀਜਮਾਨ ਕਰੀਬ ਬਾਈ ਪੀੜ੍ਹੀਆਂ ਤੱਕ ਚੂਹਿਆਂ ਦੀਆਂ ਪੂਛਾਂ ਕੱਟਦੇ ਰਹੇ, ਫਿਰ ਵੀ ਨਵੀਂਆਂ ਸੰਤਾਨਾਂ ਦੇ ਨਾ ਤਾਂ ਪੂਛ ਸਮਾਪਤ ਹੋਈ ਤੇ ਨਾ ਹੀ ਲੰਬਾਈ ਘਟੀ। ਆਮ ਜੀਵਨ ਵਿਚਲੀਆਂ ਉਦਾਹਰਣਾ ਨਾਲ ਵੀ ਲੈਮਾਰਕਵਾਦ ਨੂੰ ਰੱਦ ਕੀਤਾ ਜਾਣ ਲੱਗਿਆ। ਜਿਵੇਂ ਪਹਿਲਵਾਨ ਦੇ ਲੜਕੇ ਪਹਿਲਵਾਨ ਨਹੀਂ ਬਣਦੇ। ਲੁਹਾਰ ਦੇ ਹੱਥਾਂ ਦੀਆਂ ਮਜਬੂਤ ਮਾਸਪੇਸ਼ੀਆਂ ਦਾ ਲੱਛਣ ਉਸ ਦੀ ਸੰਤਾਨ ਵਿੱਚ ਨਹੀਂ ਪਹੁੰਚਦਾ। ਸਦੀਆਂ ਤੋਂ ਭਾਰਤੀ ਇਸਤਰੀਆਂ, ਨੱਕ ਤੇ ਕੰਨਾਂ ਤੇ ਵਿੱਚ ਗਹਿਣੇ ਪਾਉਣ ਵਾਸਤੇ ਵਿੰਨਣ ਦਾ, ਜਹੂਦੀਆਂ ਤੇ ਮੁਸਲਮਾਨਾਂ ਵਿੱਚ ਖਤਨੇ ਦਾ ਅਤੇ ਚੀਨ ਵਿੱਚ ਜਵਾਨ ਲੜਕੀਆਂ ਵਿੱਚ ਲੋਹੇ ਦੀਆਂ ਤੰਗ ਜੁੱਤੀਆਂ ਪਹਿਨ ਕੇ ਪੈਰਾਂ ਦੇ ਵਾਧੇ ਨੂੰ ਰੋਕਣ ਦਾ ਰਿਵਾਜ ਚੱਲਿਆ ਆ ਰਿਹਾ ਹੈ। ਪਰ ਇਹ ਸਰੀਰਕ ਲੱਛਣ ਵੰਸ਼ਗਤ ਨਹੀਂ ਹੋਏ।

ਜੀਵ ਵਿਗਿਆਨ ਸ਼ਬਦ ਦੇਣ ਵਾਲੇ ਅਤੇ ਬਗੈਰ ਰੀੜ੍ਹ ਦੇ ਪ੍ਰਾਣੀਆਂ ਦਾ ਵਰਗੀਕਰਣ ਦੇਣ ਵਾਲੇ ਵਿਗਿਆਨਕ ਦੀ ਵਿਕਾਸਵਾਦ ਦੇ ਸਿਧਾਂਤ ਦੀ ਵਿਗਿਆਨਕ ਵਿਆਖਿਆ ਗਲਤ ਸੀ। ਦਰਅਸਲ ਕਿਸੇ ਵੀ ਜੀਵ ਦੀਆਂ ਜਣਨ ਕੋਸ਼ਕਾਵਾਂ ਵਿੱਚ ਸਥਾਪਤ ਲੱਛਣ ਅਗਲੀ ਪੀੜ੍ਹੀ ਵਿੱਚ ਤਬਦੀਲ ਹੁੰਦੇ ਹਨ। ਜਦ ਕਿ ਲੈਮਾਰਕ ਇਸ ਨਤੀਜੇ ਤੇ ਪਹੁੰਚੇ ਸਨ ਕਿ ਜੀਵਾਂ ਦੀਆਂ ਸਰੀਰਕ ਕੋਸ਼ਿਕਾਵਾਂ ਵਿੱਚ ਸਥਾਪਤ ਲੱਛਣ ਅਗਲੀ ਪੀੜ੍ਹੀ ਨੂੰ ਜਾਂਦੇ ਹਨ।

ਵੀਜਮਾਨ ਨੇ ਅਪਣੇ ਅਧਿਐਨ ਅਤੇ ਪ੍ਰਯੋਗਾਂ ਦੁਆਰਾ ਲੈਮਾਰਕਵਾਦ ਨੂੰ ਨਿਰਾਧਾਰ ਦੱਸਿਆ ਅਤੇ ਇਸ ਨਤੀਜੇ ਤੇ ਪਹੁੰਚਿਆ ਕਿ ਮਾਤਾ ਪਿਤਾ ਦੇ ਕੇਵਲ ਉਹ ਲੱਛਣ ਹੀ ਸੰਤਾਨ ਵਿੱਚ ਜਾਂਦੇ ਹਨ ਜੋ ਇਹਨਾਂ ਦੇ ਯੁਗਮਕਾਂ ਅਤੇ ਗੁਣਸੂਤਰਾਂ ਵਿੱਚ ਜੀਨ ਦੇ ਰੂਪ ਵਿੱਚ ਮੌਜੂਦ ਹੁੰਦੇ ਹਨ। ਦੈਹਿਕ ਕੋਸ਼ਿਕਾਵਾਂ ਦਾ ਕੋਈ ਪ੍ਰਵਰਤਨ ਸੰਤਾਨ ਵਿੱਚ ਨਹੀਂ ਜਾਂਦਾ। ਸੰਨ 1886 ਵਿੱਚ ਆਪਣੇ ਜੀਵਦ੍ਰਵ ਦੀ ਨਿਰੰਤਰਤਾ ਦੇ ਸਿਧਾਂਤ ਦਾ ਹਵਾਲਾ ਦਿੰਦੇ ਹੋਏ ਵੀਜਮਾਨ ਨੇ ਦੱਸਿਆ ਕਿ ਕਿਸੇ ਵੀ ਜੀਵ ਦਾ ਜੀਵਦ੍ਰਵ ਅਮਰ ਹੁੰਦਾ ਹੈ ਅਤੇ ਆਪਣੀ ਉੱਤਪਤੀ ਦੇ ਬਾਅਦ ਉਹ ਲਗਾਤਾਰ ਪੀੜੀ ਦਰ ਪੀੜੀ ਚੱਲਿਆ ਆਉਂਦਾ ਹੈ। ਸਰੀਰਦ੍ਰਵ ਸਰੀਰ ਦੀ ਮੌਤ ਨਾਲ ਹੀ ਸਮਾਪਤ ਹੋ ਜਾਂਦਾ ਹੈ। ਜਦ ਕਿ ਜੀਵਦ੍ਰਵ ਦਾ ਅੰਸ਼ ਮੌਤ ਤੋਂ ਪਹਿਲਾਂ ਹੀ ਸੰਤਾਨਾਂ ਵਿੱਚ ਚਲਿਆ ਜਾਂਦਾ ਹੈ।

ਜੀਵ ਵਿਕਾਸ ਦੇ ਸਫਰਨਾਮੇ ਵਿੱਚ ਦੂਜਾ ਮਹੱਤਵ ਪੂਰਨ ਪੜਾਅ ਡਾਰਵਿਨਵਾਦ ਦੇ ਨਾਮ ਨਾਲ ਪ੍ਰਸਿੱਧ ਹੈ। ਡਾਰਵਿਨਵਾਦ ਨੇ ਪੂਰੀ ਦੁਨੀਆਂ ਦੀ ਸੋਚ ਬਦਲ ਕੇ ਰੱਖ ਦਿੱਤੀ ਸੀ ਅਤੇ ਜੇਕਰ, ਇਸ ਨੂੰ ਕ੍ਰਾਂਤੀਕਾਰੀ ਸਿਧਾਂਤ ਕਹੀਏ ਤਾਂ ਕੋਈ ਅੱਤਕੱਥਨੀ ਨਹੀਂ ਹੋਵੇਗੀ। ਉੱਨੀਵੀਂ ਸਦੀ ਵਿੱਚ ਵਿਕਾਸ ਦੀ ਧਾਰਨਾ ਬਾਰੇ ਸਮੁੱਚੇ ਜਗਤ ਨੂੰ ਸੱਭ ਤੋਂ ਪਹਿਲਾਂ ਡਾਰਵਿਨ ਨੇ ਹੀ ਜਾਣੂੰ ਕਰਾਇਆ ਸੀ। ਹਾਲਾਂਕਿ ਡਾਰਵਿਨ ਵਿਕਾਸ ਦੇ ਵਿਚਾਰ ਦੇ ਸੂਤਰਧਾਰ ਨਹੀਂ ਸਨ, ਇਹ ਤਾਂ ਉਹਨਾਂ ਦੇ ਜਨਮ ਤੋਂ ਪਹਿਲਾਂ ਤੋਂ ਹੀ ਚੱਲਿਆ ਆ ਰਿਹਾ ਸੀ। ਡਾਰਵਿਨ ਦੇ ਮੁਤਾਬਿਕ ਪ੍ਰਕਿਰਤੀ ਵਿੱਚ ਕਿਸੇ ਇਕ ਜੀਵ ਜਾਤੀ ਦੀ ਕਿਸੇ ਇੱਕ ਵਿਸ਼ੇਸ਼ ਖੇਤਰ ਵਿੱਚ ਉੱਤਪਤੀ ਹੁੰਦੀ ਹੈ। ਇਸਦੀ ਆਬਾਦੀ ਵਧਣ ਕਾਰਨ ਇਹ ਆਪਣੇ ਉੱਤਪਤੀ ਕੇਂਦਰ ਤੋਂ ਨਵੇਂ ਵਾਤਾਵਰਣ ਵਿੱਚ ਪਹੁੰਚਦੇ ਹਨ। ਜਿੱਥੇ ਇਸ ਦੇ ਲੱਛਣ ਉਸ ਨਵੇਂ ਵਾਤਾਵਰਣ ਅਨੁਸਾਰ ਤਬਦੀਲ ਹੋ ਜਾਂਦੇ ਹਨ। ਇਨ੍ਹਾਂ ਪਰਵਰਤਨਾਂ ਦੇ ਕਾਰਨ ਇਹਨਾਂ ਤੋਂ ਨਵੀਂ ਜਾਤੀ ਦੀ ਉੱਤਪਤੀ ਹੁੰਦੀ ਹੈ।

ਸੰਨ 1859 ਵਿੱਚ ਡਰਵਿਨ ਦੀ ਪ੍ਰਸਿੱਧ ਕ੍ਰਿਤ 'ਆਨ ਦਾ ਔਰਿਜਿਨ ਆਫ ਸਪੀਸ਼ੀਜ' ਦੁਨੀਆਂ ਦੇ ਸਾਹਮਣੇ ਆਈ। ਮੰਨਿਆ ਜਾਂਦਾ ਹੈ ਕਿ ਡਾਰਵਿਨ ਦੀ ਇਹ ਪੁਸਤਕ ਬਾਈਬਲ ਤੋਂ ਬਾਅਦ ਲੋਕਾਂ ਦੀ ਵਿਚਾਰਧਾਰਾ ਉੱਪਰ ਕ੍ਰਾਂਤੀਕਾਰੀ ਪ੍ਰਭਾਵ ਪਾਉਣ ਵਾਲੀ ਦੂਜੀ ਪੁਸਤਕ ਸੀ। ਡਾਰਵਿਨ ਨੇ ਅਪਣੇ ਸਿਧਾਂਤਾਂ ਨੂੰ ਠੋਸ ਪ੍ਰਕ੍ਰਿਤਕ ਤੱਥਾਂ ਦੇ ਆਧਾਰ ਤੇ ਇਸ ਪੁਸਤਕ ਵਿੱਚ ਵਰਨਣ ਕੀਤਾ ਸੀ। ਡਾਰਵਿਨ ਆਪਣੇ 5 ਸਾਲਾਂ ਦੀ ਲਗਾਤਾਰ ਮਿਹਨਤ ਨਾਲ ਖੋਜ ਪੜਤਾਲ ਕਰਕੇ ਇਸ ਨਤੀਜੇ ਤੇ ਪਹੁੰਚਿਆ ਕਿ ਉਹ ਜੀਵ, ਜਿਹਨਾਂ ਦੀਆਂ ਜਿਆਦਾਤਰ ਵਿਭਿੰਨਤਾਵਾਂ ਵਾਤਾਵਰਨਕ ਦਿਸ਼ਾ ਦੇ ਅਨੁਸਾਰ ਉਪਯੋਗੀ ਹੁੰਦੀਆਂ ਹਨ, ਜੀਵਨ ਸੰਘਰਸ ਵਿੱਚ ਸਫਲ ਹੁੰਦੇ ਹਨ। ਇਸਦੇ ਉਲਟ ਅਣਉਪਯੋਗੀ ਵਿਭਿੰਨਤਾਵਾਂ ਵਾਲੇ ਜੀਵ ਸਫਲ ਜੀਵਨ ਦੀ ਆਵਸ਼ਿਕਤਾ ਤੋਂ ਅਧੂਰੇ ਰਹਿ ਜਾਂਦੇ ਹਨ ਅਤੇ ਕਿਸੇ ਨਾ ਕਿਸੇ ਹਾਲਤ ਵਿੱਚ ਪਹੁੰਚ ਕੇ ਨਸ਼ਟ ਹੋ ਜਾਂਦੇ ਹਨ। ਡਾਰਵਿਨ ਦੇ ਮੁਤਾਬਿਕ ਯੋਗ ਜੀਵ ਉਹ ਹੁੰਦੇ ਹਨ ਜੋ ਜੀਵਨ ਸੰਘਰਸ਼ ਵਿੱਚ ਸਫਲ ਹੋ ਕੇ ਤੰਦਰੁਸਤ ਸੰਤਾਨ ਪੈਦਾ ਕਰਕੇ ਵੰਸ਼ ਜਾਂ ਜਾਤੀ ਨੂੰ ਨਰੋਆ ਭਵਿੱਖ ਪ੍ਰਦਾਨ ਕਰਦੇ ਹਨ। ਉੱਤਮ ਲੱਛਣਾਂ ਕਾਰਣ ਇਹ ਜੀਵ ਅਪਣੇ ਸਾਥੀ ਦੀ ਚੋਣ ਵਿੱਚ ਵੀ ਅਧਿੱਕ ਕਾਮਯਾਬ ਹੁੰਦੇ ਹਨ। ਇਸ ਨੂੰ ਡਾਰਵਿਨ ਨੇ ਕਾਮ ਚੋਣ ਕਿਹਾ ਹੈ। ਹਰ ਜੀਵ ਜਾਤੀ ਦੇ ਅਜਿਹੇ ਜਿਆਦਾ ਯੋਗ ਪ੍ਰਾਣੀਆਂ ਨੂੰ ਹੀ ਪ੍ਰਕਿਰਤੀ ਵਿੱਚ ਸੰਤਾਨ ਦੀ ਉੱਤਪਤੀ ਦਾ ਮੌਕਾ ਮਿਲਦਾ ਹੈ।

ਡਾਰਵਿਨਵਾਦ ਨੂੰ ਪ੍ਰਕਿਰਤੀ ਵਿੱਚ ਚੱਲ ਰਹੇ ਜੀਵ ਵਿਕਾਸ ਦੀ ਪ੍ਰਕਿਰਿਆ ਦੇ ਬੇਹੱਦ ਕਰੀਬ ਮੰਨਿਆ ਗਿਆ ਹੈ। ਫਿਰ ਵੀ ਇਸ ਦੀ ਆਲੋਚਨਾ ਵਿੱਚ ਕਈ ਅਜਿਹੇ ਪ੍ਰਸ਼ਨ ਉਠਾਏ ਗਏ ਹਨ। ਜਿਨ੍ਹਾਂ ਦੀ ਸਹੀ ਵਿਆਖਿਆ ਇਸ ਸਿਧਾਂਤ ਮੁਤਾਬਿਕ ਨਹੀਂ ਹੋ ਸਕੀ।

ਕੁਝ ਕਮੀਆਂ ਨੂੰ ਤਾਂ ਡਾਰਵਿਨ ਨੇ ਵੀ ਮੰਨਿਆ ਹੈ। ਡਾਰਵਿਨ ਦੇ ਕੁਦਰਤੀ ਚੋਣ ਸਿਧਾਂਤ ਵਿੱਚ ਜੀਵਾਂ ਵਿੱਚ ਵਿਭਿੰਨਤਾਵਾਂ ਦੇ ਉੱਤਪਨ ਹੋਣ ਅਤੇ ਉਹਨਾਂ ਦੇ ਕਾਰਣਾਂ ਦੇ ਸਬੰਧ ਵਿੱਚ ਕੁਝ ਨਹੀਂ ਕਿਹਾ ਗਿਆ।

ਮੈਂਡਲ ਦੇ ਅਨੁਵੰਸ਼ਕੀ ਨਿਯਮਾਂ ਦੀ ਖੋਜ ਦੇ ਬਾਅਦ ਅੱਜ ਆਮ ਪਤਾ ਹੈ ਕਿ ਜੀਵ ਵਿਕਾਸ, ਜੀਵਾਂ ਦੀ ਅਨੁਵੰਸ਼ਕਤਾ ਦੁਆਰਾ ਹੁੰਦਾ ਹੈ। ਪਰ ਅਫਸੋਸ ਕਿ ਡਾਰਵਿਨ ਅਤੇ 19ਵੀਂ ਸਤਾਬਦੀ ਦੇ ਲਗਭੱਗ ਸਾਰੇ ਜੀਵ ਵਿਗਿਆਨੀਆਂ ਨੂੰ ਆਸਟਰੀਆ ਦੇ ਪਾਦਰੀ ਗ੍ਰੇਗਰ ਜਾਨ ਮੈਂਡਲ ਦੀ ਅਨੁਵੰਸ਼ਕੀ ਤੇ ਆਧਾਰਤ ਕ੍ਰਾਂਤੀਕਾਰੀ ਨਿਯਮਾਂ ਦੀ ਜਾਣਕਾਰੀ ਨਹੀਂ ਸੀ। ਮੈਂਡਲ ਨੇ ਮਟਰ ਦੇ ਪੌਦਿਆਂ ਉੱਪਰ ਪ੍ਰਯੋਗ ਕਰਕੇ ਨਿਯਮਾਂ ਨੂੰ ਖੋਜਿਆ ਅਤੇ ਉਹਨਾਂ ਨੂੰ 1866 ਵਿੱਚ ਪ੍ਰਕਾਸ਼ਤ ਕਰਵਾਇਆ। ਉਸ ਸਮੇਂ ਮੈਂਡਲ ਦੇ ਇਹਨਾਂ ਅਨੁਵੰਸ਼ਕੀ ਦੇ ਮੂਲ ਨਿਯਮਾਂ ਵੱਲ ਵਿਗਿਆਨਕਾਂ ਦਾ ਧਿਆਨ ਨਹੀਂ ਗਿਆ। ਮੈਂਡਲ ਦੀ ਮੌਤ 1888 ਈਸਵੀ ਵਿੱਚ ਹੋ ਗਈ ਸੀ ਤੇ 1900 ਕੋਰੇਨਸ, ਡੀ ਬ੍ਰੀਜ ਅਤੇ ਠੇਸ਼ਮਾਰਕ ਨਾਮਕ ਤਿੰਨ ਵਿਗਿਆਨੀ ਆਪਣੇ ਅਲੱਗ ਅਲੱਗ ਪ੍ਰਯੋਗਾਂ ਰਾਹੀਂ ਉਸ ਨਤੀਜੇ ਤੇ ਪਹੁੰਚੇ ਜਿਨ੍ਹਾਂ ਨੂੰ ਮੈਂਡਲ ਨੇ 1866 ਵਿੱਚ ਹੀ ਪ੍ਰਕਾਸ਼ਤ ਕਰਵਾ ਦਿੱਤਾ ਸੀ।

ਕਿਉਂਕਿ ਡਾਰਵਿਨ ਦੇ ਸਮੇਂ ਤੱਕ ਅਨੁਵੰਸ਼ਕੀ ਦਾ ਕੋਈ ਗਿਆਨ, ਵਿਗਿਆਨੀਆਂ ਨੂੰ ਨਹੀਂ ਸੀ। ਇਸ ਕਾਰਣ ਆਪਣੀ ਵਿਆਪਕ ਪ੍ਰਕਿਰਤੀ ਦੀ ਪੜਚੋਲ ਦੇ ਮੱਦੇਨਜ਼ਰ ਸਭ



ਪ੍ਰਕਾਰ ਦੀਆਂ ਵਿਭਿੰਨਤਾਵਾਂ ਦੀ ਵੰਸ਼ਗਤੀ ਨੂੰ ਸਪਸ਼ਟ ਕਰਨ ਦੇ ਯਤਨ ਵਿੱਚ ਡਾਰਵਿਨ ਨੇ 1868 ਵਿੱਚ ਪੈਂਜੀਨਿਸਿਸ ਦਾ ਸਿਧਾਂਤ ਦਿੱਤਾ। ਇਸ ਸਿਧਾਂਤ ਦੇ ਅਨੁਸਾਰ ਸ਼ਰੀਰ ਦੀਆਂ ਸਾਰੀਆਂ ਕੋਸ਼ਿਕਾਵਾਂ ਅਪਣੀਆਂ ਸੂਖਮ ਕਾਪੀਆਂ ਬਣਾ ਕੇ ਰਕਤ ਵਿੱਚ ਛੱਡਦੀਆਂ ਰਹਿੰਦੀਆਂ ਹਨ। ਇਸ ਸਿਧਾਂਤ ਮੁਤਾਬਿਕ ਲਹੂ ਅੰਦਰ ਰਚੇ ਹੋਏ ਸਾਰੇ ਜੀਨ ਚੋਤਰਫਾ ਵਾਤਾਵਰਣ ਦਾ ਪ੍ਰਭਾਵ ਕਬੂਲ ਕੇ ਉਪਜਾਊ ਸੈਲਾਂ ਤੱਕ ਪਚਾਉਦੇ ਹਨ। ਜਿਸ ਨਾਲ ਪ੍ਰਜਣਨ ਕਿਰਿਆ ਦੌਰਾਨ ਭਰੂਣ ਅੰਦਰ ਵਿਰਾਸਤੀ ਚਰਿੱਤਰ ਸਥਾਪਤ ਹੁੰਦਾ ਹੈ। ਅੱਜ ਇਹ ਵਿਗਿਆਨ ਡਾਰਵਿਨ ਦੇ ਸਿਧਾਂਤ ਤੋਂ ਅੱਗੇ ਕਿਤੇ ਵਧੇਰੇ ਵਿਕਾਸ ਹੋ ਚੁੱਕਾ ਹੈ।

ਮੈਂਡਲ ਦੀ ਖੋਜ ਤੋਂ ਬਆਦ ਡਾਰਵਿਨਵਾਦ ਦੇ ਸਮਰੱਥਕਾਂ ਇਸ ਨੂੰ ਜੀਵਵਾਦ ਢਾਂਚੇ ਵਿੱਚ ਢਾਲ ਕੇ ਨਵਡਾਰਵਿਨਵਾਦ ਦਾ ਨਾਮ ਦਿੱਤਾ। ਨਵਡਾਰਵਿਨਵਾਦ ਹੀ ਅੱਗੇ ਜਾ ਕੇ ਜੀਵ ਵਿਕਾਸ ਦੇ ਅਧੁਨਿਕ ਸੰਸ਼ਲੇਸ਼ਾਤਕ ਸਿਧਾਂਤ (Modern Evolutionary Synthesis)ਦੇ ਰੂਪ ਵਿੱਚ ਉੱਭਰ ਕਰ ਸਾਹਮਣੇ ਆਇਆ।

ਜੀਵ ਵਿਗਿਆਨ ਮੁਤਾਬਿਕ ਸਾਰੇ ਜੀਵਾਂ ਦੀ ਮੁੱਢਲੀ ਦੀ ਮੁੱਢਲੀ ਇਕਾਈ ਸੈੱਲ ਹਨ ਅਤੇ ਇਹ ਹੀ ਜੀਵ ਦੀ ਬਣਤਰ ਦਾ ਆਧਾਰ ਹਨ। ਭਾਵੇਂ ਇਸ ਦਾ ਆਕਾਰ ਅਤੇ ਕੰਮ ਵੱਖ ਵੱਖ ਜੀਵਾਂ ਅਤੇ ਉਹਨਾਂ ਦੇ ਵੱਖ ਵੱਖ ਅੰਗ ਵਿੱਚ ਭਿੰਨ ਹੈ। ਪਰ ਇਸ ਦੀ ਮੁੱਢਲੀ ਬਣਤਰ ਇਕੋ ਜਿਹੀ ਹੁੰਦੀ ਹੈ। ਸੈਲਾਂ ਦਾ ਵਾਧਾ ਵਿਭਾਜਨ ਦੁਆਰਾ ਹੁੰਦਾ ਹੈ। ਇਕ ਸੈੱਲ ਦੇ ਦੋ ਅੱਧੇ ਅੱਧੇ ਭਾਗ ਹੋ ਜਾਂਦੇ ਹਨ ਅਤੇ ਇਸ ਤਰ੍ਹਾਂ ਇਹ ਦੋ ਸੈੱਲ ਬਣ ਜਾਂਦੇ ਹਨ। ਹਰੇਕ ਵਿਭਾਜਿਤ ਸੈੱਲ ਉਹਨਾਂ ਹੀ ਗੁਣਸੂਤਰਾਂ ਦੀ ਬਣਤਰ ਤੋਂ ਪੈਦਾ ਹੁੰਦਾ ਹੈ। ਜਿਹੜੇ ਕਿ ਮੌਲਿਕ ਸੈੱਲ ਵਿੱਚ ਹੁੰਦੇ ਹਨ। ਇਨਾਂ ਦੀ ਪੁਸ਼ਟੀ ਇਸ ਗੱਲ ਤੋਂ ਹੁੰਦੀ ਹੈ ਕਿ ਵਿਭਾਜਨ ਸਮੇਂ ਪਹਿਲੇ ਸੈੱਲ ਦੇ ਕਰੋਮੋਸੋਮਾਂ ਦੇ ਟੁਕੜੇ ਹੋ ਕੇ ਦੋਹਾਂ ਹਿੱਸਿਆਂ ਵਿੱਚ ਸ਼ਾਮਿਲ ਹੋ ਜਾਂਦੇ ਹਨ।

ਇਹ ਕਰੋਮੋਸੋਮ ਜਾਂ ਗੁਣ ਸੂਤਰ ਹਰ ਸੈੱਲ ਦੇ ਕੇਂਦਰਕ ਵਿੱਚ ਹੁੰਦੇ ਹਨ (ਪਰ ਲਹੂ ਦੇ ਲਾਲ ਰਕਤਾਣੂਆਂ ਵਿੱਚ ਕੇਂਦਰਕ ਨਹੀਂ ਹੁੰਦੇ। ਇਸ ਲਈ ਇਹਨਾਂ ਨੂੰ ਛੱਡ ਕੇ।) ਗੁਣਸੂਤਰਾਂ ਦੀ ਬਣਤਰ ਧਾਗੇਨੁਮਾ ਹੁੰਦੀ ਹੈ। ਮਨੁੱਖ ਦੀ ਹਰੇਕ ਕੋਸ਼ਿਕਾ ਜਾਂ ਸੈੱਲ ਵਿੱਚ 46 ਗੁਣਸੂਤਰ ਹੁੰਦੇ ਹਨ। ਜਿਸ ਵਿੱਚ 23 ਗੁਣਸੂਤਰ ਪਿਤਾ ਦੇ ਸ਼ੁਕਰਾਣੂ ਦੁਆਰਾ ਅਤੇ 23 ਗੁਣਸੂਤਰ ਮਾਂ ਦੇ ਡਿੰਬ ਦੁਆਰਾ ਆਉਂਦੇ ਹਨ। ਸ਼ੁਕਰਾਣੂ ਦੁਆਰਾ ਡਿੰਬ ਨੂੰ ਨਿਸ਼ੇਚਿਤ ਕਰਣ ਤੋਂ ਬਾਅਦ ਗੁਣਸੂਤਰਾਂ ਦੀ ਸੰਖਿਆ 46 ਹੋ ਜਾਂਦੀ ਹੈ। ਇਹਨਾਂ ਵਿੱਚ 44 ਸਰੀਰਕ ਰਚਨਾ ਵਾਸਤੇ ਸਹਾਈ ਹੁੰਦੇ ਹਨ ਅਤੇ ਦੋ ਲਿੰਗ ਗੁਣਸੂਤਰ ਹਨ। ਇਹ ਇਸਤਰੀਆਂ ਵਿੱਚ XX ਲਿੰਗੀ ਗੁਣਸੂਤਰ ਹੁੰਦੇ ਹਨ ਅਤੇ ਮਰਦਾਂ ਵਿੱਚ XY ਲਿੰਗੀ ਗੁਣਸੂਤਰ ਹੁੰਦੇ ਹਨ। ਬੱਚੇ ਦੇ ਨਰ ਜਾਂ ਮਾਦਾ ਹੋਣਾ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਨਰ ਦੇ ਸ਼ੁਕਰਾਣੂ ਦੁਆਰਾ ਐਕਸ ਜਾਂ ਵਾਈ ਵਿੱਚੋਂ ਕਿਹੜਾ ਮਾਦਾ ਦੇ ਅੰਡੇ ਵਿੱਚ ਸਾਮਿਲ ਹੁੰਦਾ ਹੈ। ਦਰ ਅਸਲ ਮਾਦਾ ਵਾਲੇ ਪਾਸਿਉਂ X ਗੁਣਸੂਤਰ ਹੀ ਮਾਂ ਦੇ ਡਿੰਬ ਦੁਆਰਾ ਭਰੂਣ ਨੂੰ ਮਿਲਦਾ। ਹੁਣ ਜੇ ਕਰ Y ਗੁਣਸੂਤਰ ਪਿਤਾ ਦੇ ਸ਼ੁਕਰਾਣੂ ਦੁਆਰਾ ਮਾਦਾ ਦੇ ਅੰਡੇ ਵਿੱਚ ਦਾਖਲ ਹੋਵੇ ਤਾਂ ਵਿਕਸ਼ਤ ਹੋ ਰਿਹਾ ਭਰੂਣ ਨਰ ਹੋਵੇਗਾ ਅਤੇ ਜੇ ਕਰ ਇਸ ਦੇ ਵਿਪਰੀਤ ਪਿਤਾ ਦੇ ਸ਼ੁਕਰਾਣੂ ਦੁਆਰਾ X ਗੁਣਸੂਤਰ ਮਾਦਾ ਦੇ ਅੰਡੇ ਵਿੱਚ ਦਾਖਲ ਹੋਵੇਗਾ ਤਾਂ ਭਰੂਣ ਮਾਦਾ ਹੋਵੇਗਾ। ਪਰ ਜੇ ਕਰ ਕਲੋਨਿੰਗ ਵਿੱਧੀ ਵਰਤੀ ਜਾਵੇ ਤਾਂ ਉਸ ਵਿੱਚ ਇਹ ਵਾਪਰੇਗਾ ਕਿ ਮਾਦਾ ਦੇ ਅੰਡੇ ਦੇ 23 ਗੁਣ ਸੂਤਰ ਹੋਣਗੇ ਅਤੇ ਅਤੇ ਨਰ ਜਾਂ ਮਾਦਾ ਵਿੱਚੋਂ ਲਈ ਗਈ ਕੋਸ਼ਿਕਾ ਦੇ 46 ਗੁਣਸੂਤਰ ਹੋਰ ਜਮਾਂ ਹੋ ਕੇ ਗੁਣ ਸੂਤਰਾਂ ਦੀ ਸੰਖਿਆ 69 ਹੋਣ ਕਰਕੇ ਜੋ ਵੀ ਭਰੂਣ ਬਣੇਗਾ ਉਹ ਮਨੁੱਖ ਨਾ ਹੋ ਕੇ ਕਿਸੇ ਹੋਰ ਹੀ ਰੂਪ ਵਿੱਚ ਵਿਕਸਤ ਹੋਵੇਗਾ। ਇਸ ਕਰਕੇ ਕਲੋਨਿੰਗ ਕਰਨ ਸਮੇਂ ਮਾਦਾ ਦੀ ਅੰਡ ਕੋਸ਼ਿਕਾ ਨੂੰ ਕੇਂਦਰਕ ਤੋਂ ਰਹਿਤ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਅੰਡ ਕੋਸ਼ਿਕਾ ਦੀ ਭੂਮਿਕਾ ਸਿਰਫ ਗਰਭ ਧਾਰਣ ਦੀ ਰਹਿ ਜਾਂਦੀ ਹੈ ਅਤੇ ਕਲੋਨਿੰਗ ਵਾਸਤੇ ਲਈ ਕੋਸ਼ਿਕਾ ਦੇ ਆਧਾਰ ਤੇ ਹੀ ਭਰੂਣ ਵਿਕਸ਼ਤ ਹੋ ਕੇ ਦਾਨੀ ਭਾਵ ਜਿਸ ਨਰ ਜਾਂ ਮਾਦਾ ਤੋਂ ਕੋਸ਼ਿਕਾ ਲਈ ਗਈ ਹੈ, ਉਸ ਦੀ ਕਾਪੀ ਤਿਆਰ ਹੋ ਜਾਵੇਗੀ। ਅਣੂਵਿਕ ਪੱਧਰ ਤੇ ਦੇਖਣ ਤੇ ਹਰ ਗੁਣਸੂਤਰ ਦੀ ਰਚਨਾ ਪਰੋਟੀਨ ਅਤੇ ਨਿਊਕਲਿਕ ਐਸਡ ਦੁਆਰਾ ਮਿਲਕੇ ਬਣੀ ਹੈ। ਇਹ ਨਿਊਕਿਲਕ ਐਸਡ ਡੀਆਕਸੀਰਾਈਬੋਨਿਊਕਲਿਕ ਹੈ। ਇਸ ਨੂੰ ਡੀ ਐਨ ਏ ਵੀ ਕਿਹਾ ਜਾਂਦਾ ਹੈ।

25ਅਪ੍ਰੈਲ 1953 ਨੂੰ ਜੀਵ ਵਿਗਿਆਨ ਦੇ ਇਤਿਹਾਸ ਦੇ ਵਿੱਚ ਨਵਾਂ ਮੋੜ ਆਇਆ ਜਦ ਦੋ ਜੀਵ ਵਿਗਿਆਨੀਆਂ ਜੇਮਜ ਵਾਟਸਨ ਅਤੇ ਫਰਾਂਸਿਸ ਕ੍ਰਿਕ ਨੇ ਡੀ ਐਨ ਏ ਦੀ ਸੰਰਚਨਾ ਦਾ ਡਬਲ ਹੈਲਿਕਸ ਜਾਂ ਘੁਮਾਵਦਾਰ ਪੌੜੀ ਦਾ ਮਾਡਲ ਪੇਸ਼ ਕੀਤਾ। ਅਗਲੇ ਵੀਹ ਸਾਲਾਂ ਨੂੰ ਅਣਵਿਕ ਜੀਵ ਵਿਗਿਆਨ ਦਾ ਸੁਨਹਿਰੀ ਯੁਗ ਕਿਹਾ ਜਾਂਦਾ ਹੈ। ਇਸ ਸਮੇਂ ਦੌਰਾਨ ਇਹ ਵੀ ਪਤਾ ਲੱਗਾ ਕਿ ਡੀ ਐਨ ਏ ਤੋਂ ਆਰ ਐਨ ਏ ਰਾਇਬੋ ਨਿਊਕਲਿਕ ਐਸਡ ਕਿਵੇਂ ਬਣਦਾ ਹੈ ਤੇ ਉਸ ਤੋਂ ਬਾਅਦ ਪਰੋਟੀਨ ਕਿਵੇਂ ਬਣਦਾ ਹੈ। ਇਸ ਸਮੇਂ ਇਹ ਵੀ ਜਾਣਕਾਰੀ ਪ੍ਰਾਪਤ ਹੋਈ ਕਿ ਕਿਵੇਂ ਪਰਖ ਨਲੀ ਵਿੱਚ ਬਣਾਵਟੀ ਡੀ ਐਨ ਏ ਦੇ ਟੁਕੜੇ ਜਾਂ ਜੀਨ ਨੂੰ ਤਿਆਰ ਕੀਤਾ ਜਾ ਸਕਦਾ ਹੈ। ਇਸ ਦੇ ਕਾਰਨ ਹੀ ਜੀਨ ਇੰਜਨੀਅਰਿੰਗ ਹੋਂਦ

ਵਿੱਚ ਆਈ ਜਿਸ ਦੀ ਸਹਾਇਤਾ ਨਾਲ ਫਸਲਾਂ ਤੇ ਜਾਨਵਰਾਂ ਦੀ ਨਸਲ ਵਿੱਚ ਉੱਤਮ ਗੁਣ ਪੈਦਾ ਕਰਕੇ ਪੈਦਾਵਾਰ ਵਿੱਚ ਵਾਧਾ ਅਤੇ ਬਿਮਾਰੀਆਂ ਤੋਂ ਮੁਕਤੀ ਵੱਲ ਕਦਮ ਵਧੇ।

ਜੀਨ ਨੂੰ ਸਮਝਣ ਵਾਸਤੇ ਜੀਨੋਮ ਤੋਂ ਸ਼ੁਰਆਤ ਕਰਨੀ ਪਵੇਗੀ। ਜੀਨਾਂ ਦੇ ਵਿਸ਼ਾਲ ਸਮੂਹ ਨੂੰ ਜੀਨੋਮ ਕਿਹਾ ਜਾਂਦਾ ਹੈ। ਮਨੁੱਖੀ ਜੀਨੋਮ ਡੀ ਐਨ ਏ ਦੇ ਚਾਰ ਬੇਸਾਂ ਐਡੇਨੀਨ, ਗੋਇਆਨੀਨ, ਸਾਇਟੋਸੀਨ ਅਤੇ ਥਾਈਮੀਨ ਦਾ ਬਣਾਇਆ ਹੁੰਦਾ ਹੈ। ਜਦ ਇਹ ਚਾਰੇ ਬੇਸਾਂ ਕਿਸੇ ਖਾਸ ਤਰਤੀਬ ਵਿੱਚ ਪਾਈਆਂ ਜਾਂਦੀਆਂ ਹਨ ਤਾਂ ਉਹਨਾਂ ਨੂੰ ਜੀਨ ਕਿਹਾ ਜਾਂਦਾ ਹੈ। ਹਰ ਇਕ ਜੀਨ ਦੀ ਤਰਤੀਬ ਮਨੁੱਖੀ ਸਰੀਰ ਦੇ ਖਾਸ ਕਾਰਜ ਲਈ ਜ਼ੁੰਮੇਵਾਰ ਹੁੰਦੀ ਹੈ।

ਜਿਵੇਂ ਕਿ ਚਿਪੈਂਜੀ ਅਤੇ ਮਾਨਵ ਜੀਨੋਮ ਦੇ ਤੁਲਨਾਤਮੱਕ ਅਧਿਐਨ ਤੋਂ ਪਤਾ ਚਲਿਆ ਕਿ ਮਨੁੱਖ ਵਿੱਚ ਮਾਇਓਸਿਨ ਹੇਵੀਚੇਨ ਜੀਨ ਦੇ ਵਿੱਚ ਇਕ ਬੇਸ ਤਬਦੀਲੀ ਆਈ ਜਿਸਦੇ ਕਾਰਣ ਦੋਨਾਂ ਜਬਾੜਿਆਂ ਦੀ ਵਿੱਚ ਤਬਦੀਲੀ ਹੋ ਗਈ ਤੇ ਮਨੁੱਖ ਤੇ ਚਿਪੈਂਜੀ ਦੇ ਸਿਰ ਦੀ ਬਣਤਰ ਵਿੱਚ ਬਦਲਾਅ ਆ ਗਿਆ। ਮਨੁੱਖੀ ਜੀਨ, ਇੰਟ੍ਰੋਨ ਅਤੇ ਏਕਜੋਨ ਦਾ ਬਣਾਇਆ ਹੋਇਆ ਹੈ। ਏਕਜੋਨ ਜੀਨ ਦਾ ਉਹ ਹਿਸਾ ਹੈ ਜੋ ਸਰੀਰਕ ਪਦਾਰਥ, ਪਰੋਟੀਨ ਨੂੰ ਬਣਾਉਣ ਵਿੱਚ ਮਦਦ ਕਰਦਾ ਹੈ। ਇੰਟ੍ਰੋਨ ਨੂੰ ਪਹਿਲਾਂ ਇਕ ਬੇਕਾਰ ਹਿੱਸਾ ਮੰਨਿਆ ਜਾਂਦਾ ਸੀ, ਪਰ ਹੁਣ ਪਤਾ ਲੱਗਾ ਹੈ ਕਿ ਇਸਦੀ ਖਰਾਬੀ ਕਾਰਣ ਦਿਲ ਦੀਆਂ ਬਿਮਾਰੀਆਂ ਹੋ ਜਾਂਦੀਆਂ ਜੋ ਕਿ ਅੱਗੇ ਚੱਲ ਕੇ ਘਾਤਕ ਸਿੱਧ ਹੁੰਦੀਆਂ ਹਨ।

ਮਨੁੱਖੀ ਜੀਨੋਮ ਵਿੱਚ ਜੀਨਾਂ ਦੀ ਸੰਖਿਆ 20000 ਤੋਂ 25000 ਦੇ ਵਿੱਚ ਅਨੁਮਾਨਤ ਕੀਤੀ ਗਈ ਹੈ। ਇਥੇ ਇਹ ਇਕ ਜਟਿਲ ਪ੍ਰਸ਼ਨ ਉੱਠ ਖੜਾ ਹੁੰਦਾ ਹੈ ਕਿ ਉਹ ਕੀ ਚੀਜ ਹੈ ਜੋ ਸਾਨੂੰ ਮਨੁੱਖ ਬਣਾਉਂਦੀ ਹੈ? ਜਦ ਕਿ ਸਾਧਾਰਣ ਜੀਵ ਨਿਮੇਟੋਡ (Nematode) ਵਿੱਚ 19000 ਜੀਨ ਹੁੰਦੇ ਹਨ ਜਦ ਕਿ ਉਸ ਵਿੱਚ ਕੇਵਲ 10000 ਹੀ ਕੋਸ਼ਿਕਾਵਾਂ ਹੁੰਦੀਆਂ ਹਨ। ਫਿਰ ਵੀ ਮਨੁੱਖ ਵਰਗਾ ਜਟਿਲ ਪ੍ਰਾਣੀ ਜੋ ਕਿ 100 ਟ੍ਰਲਿਅਨ ਕੋਸ਼ਿਕਾਵਾਂ ਦਾ ਬਣਿਆ ਹੈ, ਦੇ ਸਰੀਰਕ ਕਾਰਜਾਂ ਦਾ ਸੰਚਾਲਨ 20-25 ਹਜ਼ਾਰ ਜੀਨਾਂ ਦੁਆਰਾ ਕਿਵੇਂ ਹੁੰਦਾ ਹੈ? ਮਨੁੱਖ, ਚਿਪੈਂਜੀ, ਚੂਹਾ, ਖਰਗੋਸ਼ ਵਰਗੇ ਤੇ ਰੀੜ੍ਹ ਵਹੀਨ ਪ੍ਰਾਣੀਆਂ ਅਤੇ ਸੂਖਮ ਜੀਵਾਣੂਆਂ ਦੀ ਹਜਾਰਾਂ ਪ੍ਰਜਾਤੀਆਂ ਦੇ ਜਿਨੋਮ ਦਾ ਵਿਸ਼ਲੇਸਣ ਕਰਣ ਤੋਂ ਬਾਅਦ ਵਿਗਿਆਨਕ ਇਸ ਨਤੀਜੇ ਤੇ ਪਹੁੰਚੇ ਹਨ ਕਿ ਮਨੁੱਖ ਦਾ ਜੀਨੋਮ 0.5 ਪ੍ਰਤੀਸ਼ਤ ਬੈਕਟੀਰੀਆ ਨਾਲ, 46 ਪ੍ਰਤੀਸ਼ਤ ਜੀਸਟ ਦੇ ਨਾਲ, 50 ਪ੍ਰਤੀਸ਼ਤ ਕੇਲੇ ਦੇ ਨਾਲ, 60 ਪ੍ਰਤੀਸ਼ਤ ਫਲਮੱਖੀ ਨਾਲ, 70 ਪ੍ਰਤੀਸ਼ਤ ਨਿਮੇਟੋਡ ਦੇ ਨਾਲ ਅਤੇ 99 ਪ੍ਰਤੀਸ਼ਤ ਚਿਪੈਂਜੀ ਦੇ ਨਾਲ ਪਰੋਟੀਨ ਕੋਡਿੰਗ ਜੀਨ ਦੀ ਸਮਾਨਤਾ ਰੱਖਦਾ ਹੈ।

ਕਿਸੇ ਵਿਅਕਤੀ ਦੇ ਮਨ ਵਿੱਚ ਡਾਰਵਿਨ ਦੇ ਵਿਕਾਸ ਦੇ ਸਿਧਾਂਤ ਸਬੰਧੀ ਕਿਸੇ ਵੀ ਸ਼ੰਕਾ ਨੂੰ ਇਹ ਦੂਰ ਕਰ ਦਿੰਦਾ ਹੈ। ਇਹ ਇਸ ਗੱਲ ਦਾ ਪ੍ਰਮਾਣ ਦਿੰਦਾ ਹੈ ਕਿ ਮਨੁੱਖ ਦੀ ਉੱਤਪਤੀ ਲਗਾਤਾਰ ਵਿਕਾਸ ਦੇ ਕਾਰਣ ਹੀ ਸੰਭਵ ਹੋ ਸਕੀ ਹੈ। ਪ੍ਰੋਟੀਨ ਨੂੰ ਕੋਡ ਕਰਨ ਵਾਲੇ 20 ਤੋਂ 25 ਹਜ਼ਾਰ ਜੀਨ ਸਾਡੀ ਕੋਸ਼ਿਕਾਵਾਂ ਵਿੱਚ ਮੌਜੂਦ ਕੁਲ ਡੀ ਐਨ ਏ ਦਾ 1.2 ਪ੍ਰਤੀਸ਼ਤ ਤੋ ਵੀ ਘੱਟ ਹੁੰਦੇ ਹਨ। ਮਾਨਵ ਕੋਸ਼ਿਕਾਵਾਂ ਵਿੱਚ ਮੌਜੂਦ ਕੁਲ ਡੀ ਐਨ ਏ ਦਾ 98.8 ਪ੍ਰਤੀਸ਼ਤ ਨਾਨ ਕੋਡਿੰਗ ਹੁੰਦਾ ਹੈ, ਜੋ ਕਿ ਕਿਸੇ ਵੀ ਪ੍ਰੋਟੀਨ ਵਾਸਤੇ ਕੋਡ ਨਹੀਂ ਕਰਦਾ। ਵਿਗਿਆਨਕਾਂ ਨੇ ਇਸ ਨੂੰ ਜੰਕ ਡੀ ਐਨ ਏ ਨਾਲ ਪਰਿਭਾਸ਼ਤ ਕੀਤਾ ਸੀ। ਪਰ ਹੁਣ ਵਿਗਿਆਨੀਆਂ ਦੀ ਇਸ ਗੱਲ ਤੇ ਆਮ ਸਹਿਮਤੀ ਬਣ ਗਈ ਹੈ ਕਿ ਸਾਡੇ ਮਨੁੱਖ ਬਣਨ ਦਾ ਰਾਜ਼ ਸਾਡੇ ਪੂਰੇ ਡੀ ਐਨ ਏ ਤੇ ਨਿਰਭਰ ਹੁੰਦਾ ਹੈ ਨਾ ਕਿ ਸਾਡੇ ਜੀਨਾਂ ਦੀ ਸੰਖਿਆ ਤੇ। ਜਦ ਅਸੀਂ ਇਹ ਸਮਝਣਾ ਚਾਹੁੰਦੇ ਹਾਂ ਉਹ ਕੀ ਹੈ ਜਿਸ ਨੇ ਸਾਨੂੰ ਮਨੁੱਖ ਬਣਾਇਆ ਹੈ ਤਾਂ ਸਾਨੂੰ ਜੰਕ ਡੀ ਐਨ ਏ ਨੂੰ ਵੀ ਧਿਆਨ ਵਿੱਚ ਰੱਖ ਕੇ ਚੱਲਣਾ ਪਵੇਗਾ।

ਸ੍ਰੋਤ: ਵਿਗਿਆਨ ਪ੍ਰਗਤੀ, ਵਿਗਿਆਨ ਦਾ ਫ਼ਲਸਫ਼ਾ, ਜੀਵ ਦੀ ਉੱਤਪਤੀ,ਪੰਦਰ੍ਹਵੀਂ ਪੰਜਾਬੀ ਵਿਕਾਸ ਕਾਨਫ਼ਰੰਸ (ਵਿਗਿਆਨ) ਤੇ ਇਟਰਨੈੱਟ।

94179 23785

### ਰੰਗਾਂ ਵਿੱਚ ਛੁਪੇ ਗੁਣ

ਹਾਲ ਹੀ ਵਿੱਚ ਹੋਈ ਇੱਕ ਨਵੀਂ ਖੋਜ ਦੇ ਅਨੁਸਾਰ ਜੇਕਰ ਇੱਕ ਵਿਅਕਤੀ ਹਰ ਰੋਜ਼ ਲਾਲ, ਪੀਲੇ, ਹਰੇ, ਜਾਮਨੀ, ਸੰਗਤਰੀ ਰੰਗ ਦੇ ਫਲਾਂ ਅਤੇ ਸਬਜੀਆਂ ਦਾ ਸੇਵਨ ਕਰਦਾ ਹੈ ਤਾਂ ਉਹ ਕਈ ਤਰ੍ਹਾਂ ਦੀਆਂ ਬੀਮਾਰੀਆਂ ਅਰਥਾਤ ਦਿਲ ਦੀਆਂ ਬਿਮਾਰੀਆਂ, ਕੈਂਸਰ, ਅੰਤੜੀਆਂ ਸੰਬੰਧੀ ਬਿਮਾਰੀਆਂ ਤੋਂ ਸੁਰੱਖਿਆ ਪਾ ਸਕਦਾ ਹੈ ਅਤੇ ਕਈ ਹੋਰ ਸਰੀਰਕ ਲਾਭ ਵੀ ਪਾ ਸਕਦਾ ਹੈ। ਮਾਹਿਰਾਂ ਦੇ ਅਨੁਸਾਰ ਇਸ ਦਾ ਕਾਰਨ ਹੈ, ਇਹਨਾਂ ਫਲਾਂ ਅਤੇ ਸਬਜੀਆਂ ਵਿੱਚ ਅਜਿਹੇ ਐਂਟੀਆਕਸੀਡੈਂਟ ਗੁਣ, ਜੋ ਸਾਡੇ ਸਰੀਰ ਨੂੰ ਫਰੀ ਰੈਡੀਕਲ ਹੀ ਤੋਂ ਸੁਰੱਖਿਆ ਦਿੰਦੇ ਹਨ। ਫਰੀਰੈਡੀਕਲਸ ਰੋਗਾਂ ਦਾ ਇਲਾਜ ਤਾਂ ਹੈ, ਨਾਲ ਹੀ ਉਮਰ ਵਧਣ ਦੇ ਪ੍ਰਭਾਵ ਨੂੰ ਵੀ ਸਮੇਂ ਤੋਂ ਪਹਿਲਾਂ ਉਜਾਗਰ ਕਰਦੇ ਹਨ। ਇਸ ਲਈ ਦਿਨ ਵਿੱਚ ਘੱਟ-ਘੱਟ 5 ਫਲਾਂ ਅਤੇ ਸਬਜੀਆਂ ਦੀ ਵਰਤੋਂ ਜਰੂਰ ਕਰੋ ਜੋ ਵੱਖ-ਵੱਖ ਰੰਗਾਂ ਦੇ ਹੋਣ।





## 'ਨਾਮ' ਤੋਂ ਤਰਕਸ਼ੀਲ ਤੱਕ



ਅਜਾਇਬ ਜਲਾਲਆਣਾ

ਮੇਰੇ ਪਿਤਾ ਜੀ ਅਨਪੜ੍ਹ ਹੁੰਦਿਆਂ ਹੋਇਆਂ ਵੀ ਜਿਆਦਾ ਧਾਰਮਿਕ ਤੇ ਅੰਧਵਿਸ਼ਵਾਸ਼ੀ ਨਹੀ ਸਨ, ਇਸਦਾ ਇੱਕ ਕਾਰਣ ਇਹ ਸੀ ਕਿ ਉਹ ਬੀ.ਬੀ.ਸੀ.ਲੰਡਨ ਦੇ ਪ੍ਰੋਗਰਾਮ ਅਕਸਰ ਹੀ ਸੁਣਿਆਂ ਕਰਦੇ ਸਨ। ਉਨ੍ਹਾ ਨੂੰ ਵੇਖ ਕੇ ਮੈਨੂੰ ਵੀ ਇਹ ਸ਼ੌਕ ਪਿਆ ਜਿਹੜਾ ਬਾਅਦ ਵਿੱਚ ਵਿਗਿਆਨਕ ਵਿਚਾਰਾਂ 'ਚ ਤਬਦੀਲ ਹੋ ਗਿਆ। ਮੇਰੀ ਬਚਪਨ ਤੋਂ ਹੀ ਵਿਗਿਆਨਕ ਵਿਚਾਰਾਂ ਪ੍ਰਤੀ ਜਗਿਆਸਾ ਤਾਂ ਸੀ ਪਰ ਕੋਈ ਮੰਚ ਜਾਂ ਸੇਧ ਦੇਣ ਵਾਲਾ ਨਹੀ ਮਿਲਿਆ। ਪਿੰਡ 'ਚ ਹੁੰਦੇ ਕਾਮਰੇਡਾਂ ਦੇ ਨਾਟਕ ਵੇਖਣ ਨੂੰ ਤਾਂ ਚੰਗੇ ਲਗਦੇ ਪਰ ਉਨ੍ਹਾ ਦੇ ਵਿਚਾਰਾਂ ਬਾਰੇ ਹੋਰ ਕੋਈ ਜਾਣਕਾਰੀ ਨਾ ਮਿਲੀ। ਇਸ ਉਮਰੇ ਜਦ ਮੈ ਆਪਣੇ ਹਾਣੀਆਂ ਤੇ ਭੈਣ ਭਰਾਵਾਂ ਨਾਲ ਘਰੋਂ ਖੇਡਣ ਲਈ ਜਾਂਦਾ ਤਾਂ ਮੇਰੀ ਮਾਂ ਮੇਰੀ ਮੱਥੇ ਤੇ ਅਕਸਰ ਹੀ ਸਵਾਹ ਦਾ ਟਿੱਕਾ ਲਗਾ ਦਿੰਦੀ ਤੇ ਮੂੰਹ ਉੱਪਰ ਲੱਗੇ ਦੁੱਧ ਨੂੰ ਸਾਫ਼ ਕਰਦੀ ਹੋਈ ਆਖਦੀ 'ਲੈ ਪੁੱਤ ਇਸ ਨਾਲ ਕੋਈ ਓਪਰੀ ਪਰਾਈ ਨਹੀ ਚੁੰਬੜਨੀ।' ਮਾਂ ਦੀਆਂ ਅਜਿਹੀਆਂ ਗੱਲਾਂ ਸੁਣ ਕੇ ਮੇਰੇ ਮਨ ਵਿੱਚ ਵਹਿਮਾਂ ਭਰਮਾਂ ਵਾਲੀਆਂ ਹੋਰ ਗੱਲਾਂ ਵੀ ਘੁੰਮਣ ਲੱਗ ਪੈਂਦੀਆਂ ਸਾਡੇ ਘਰ 'ਚ ਇਹ ਗੱਲ ਅਕਸਰ ਹੀ ਹੁੰਦੀ ਸੀ ਕਿ ਮੇਰੀ ਤਾਈ ਦੀ ਮੌਤ ਉਪਰੰਤ ਉਸਦੇ ਘਰਦਿਆਂ ਨੇ ਉਸਦੀ ਗਤੀ ਨਹੀ ਸੀ ਕਰਵਾਈ। ਜਿਸ ਕਰਕੇ ਉਸਦੀ 'ਰੂਹ' ਅਜੇ ਵੀ ਭਟਕਦੀ ਹੈ। ਮੇਰੀ ਮਾਸੀ ਵੱਲੋਂ ਸੁਣਾਈ ਜਾਂਦੀ ਇਹ ਗੱਲ ਕਿ ਰਾਤ ਨੂੰ ਇੱਕ ਫਵੀ (ਜਾਨਵਰ) ਬੋਲਦੀ ਹੈ, ਜਿਸਦੇ ਮੂੰਹ 'ਚ ਅੱਗ ਨਿਕਲਦੀ ਹੈ...ਨਾਲੇ ਰਾਤਾਂ ਨੂੰ ਅੱਗ ਇੱਕ ਥਾਂ ਤੋਂ ਦੂਜੇ ਥਾਂ ਤੱਕ ਚਲਦੀ ਹੈ। ਮਾਸੀ ਇਹ ਵੀ ਦੱਸਦੀ ਕਿ ਫਲਾਣੇ ਥਾਂ ਤੇ ਧਰਤੀ ਬੋਲਦੀ ਐ, ਕਿਸੇ ਘਰ 'ਚ ਇੱਟਾਂ ਰੋੜੇ ਵੱਜਦੇ ਹਨ। ਅਜਿਹੀਆਂ ਗੱਲਾਂ ਸੁਣ ਕੇ ਮੈ ਅੰਦਰੋਂ ਅੰਦਰੀ ਡਰ ਜਾਂਦਾ। ਸ਼ਾਮ ਨੂੰ ਜਦ ਮੈ ਮੈ ਖੇਡਣ ਲਈ ਮਰ ਚੁੱਕੀ ਤਾਈ ਦੇ ਦਰਵਾਜੇ ਮੂਹਰੋਂ ਲੰਘਦਾ ਤਾਂ ਉਸ ਬਾਰੇ ਸੋਚ ਕੇ ਮੇਰਾ ਉੱਪਰਲਾ ਸਾਹ ਉੱਪਰ ਤੇ ਹੇਠਲਾ ਹੇਠਾਂ ਰਹਿ ਜਾਂਦਾ, ਮੈਨੂੰ ਲੱਗਦਾ ਕਿ ਤਾਈ ਨੇ ਹੁਣ ਤਾਂ ਧੱਫਾ ਮਾਰਿਆ ਕਿ ਮਾਰਿਆ। ਕਈ ਵਾਰੀ ਮੇਰੇ ਪਿਤਾ ਜੀ ਸ਼ਾਮ ਨੂੰ ਖੇਤਾਂ 'ਚ ਬਣੇ ਪਿੜ ਦੀ ਰਾਖ਼ੀ ਲਈ ਮੈਨੂੰ ਉੱਥੇ ਛੱਡ ਜਾਂਦੇ। ਦਿਨ ਛਿਪਦਿਆਂ ਹੀ ਆਸ ਪਾਸ ਖੜ੍ਹੇ ਦਰਖ਼ਤ ਤੇ ਝਾੜੀਆਂ ਮੇਰੇ ਲਈ ਆਦਮੀਆਂ ਤੇ ਜਾਨਵਰਾਂ ਦਾ ਰੂਪ ਵਟਾ ਲੈਂਦੇ, ਉਸ ਵਕਤ ਮੇਰੇ ਡਰ ਦੀ ਕੋਈ ਸੀਮਾ ਨਾ ਰਹਿੰਦੀ।

ਸਾਡੇ ਪਿੰਡ ਸੰਗਤ ਲੱਗਦੀ ਸੀ। ਸੰਗਤਾਂ ਤੇ ਹੋਰ ਧਾਰਮਿਕ ਸਮਾਗਮਾਂ ਵਿੱਚ ਮੈਨੂੰ ਲੋਕਾਂ ਦਾ ਜੁੜਿਆ ਇਕੱਠ ਇੱਕ ਮੇਲੇ ਤੋਂ ਵੱਧ ਕੁਝ ਨਾ ਜਾਪਦਾ। ਘਰਦਿਆਂ ਨੇ ਮੈਨੂੰ ਵੀ ਧੱਕੇ ਨਾਲ 'ਨਾਮ' ਦਿਵਾ ਦਿੱਤਾ। ਸਕੂਲ ਦੀ ਪੜ੍ਹਾਈ ਪੂਰੀ ਹੋਣ ਉਪਰੰਤ ਜਦ ਕਾਲਜ ਨਾਲ ਵਾਹ ਪਿਆ ਤਾਂ ਸੋਚ ਕਰਵਟ ਲੈਣ ਲੱਗੀ। ਮੇਰੀ ਸੋਚ ਨੂੰ ਬਦਲਣ ਵਿੱਚ ਸਭ ਤੋਂ ਪਹਿਲਾਂ ਪ੍ਰੋ. ਸੁਖਦੇਵ ਸਿੰਘ ਸਿਰਸਾ ਦੇ ਪ੍ਰਗਤੀਵਾਦੀ ਵਿਚਾਰਾਂ ਨੇ ਪ੍ਰਮੁੱਖ ਰੋਲ ਅਦਾ ਕੀਤਾ। ਉਹ ਪੜ੍ਹਾਉਂਦੇ ਹੋਏ ਵੀ ਸਾਨੂੰ ਹੋਰ ਸਾਰੇ ਵਰਤਾਰਿਆਂ ਦੀ ਜਾਣਕਾਰੀ ਵੀ ਦਿੰਦੇ ਰਹਿੰਦੇ। ਉਨ੍ਹਾ ਕੋਲੋਂ ਪੜ੍ਹਦਿਆਂ ਮੇਰੇ ਵਿੱਚ ਹੋਰ ਜਾਨਣ ਦੀ ਇੱਛਾ ਪ੍ਰਬਲ ਹੋਣ ਲੱਗੀ। ਮੇਰੇ ਪਿੰਡ ਦੇ ਡਾ. ਰਾਮਚੰਦਰ ਨੇ ਮੇਰੇ ਘਰ 'ਤਰਕਸ਼ੀਲ' ਭੇਜਣਾ ਸ਼ੁਰੂ ਕਰ ਦਿੱਤਾ। ਮੈ ਮੈਗਜ਼ੀਨ ਦਾ ਪਾਠਕ ਬਣਿਆਂ ਤਾਂ ਮੇਰੇ ਮਨ 'ਚ ਬਣੇ ਅਨੇਕਾ ਭਰਮ ਭੁਲੇਖੇ ਇੱਕ ਇੱਕ ਕਰਕੇ ਬਿਖਰਨ ਲੱਗੇ। ਕੁਰੁਕਸ਼ੇਤਰ ਯੂਨੀਵਰਸਿਟੀ ਤੋਂ ਐਮ.ਫਿਲ ਦੀ ਪੜ੍ਹਾਈ ਕਰਦਿਆਂ ਹੀ ਮੈ ਗੁਰੂ ਨਾਨਕ ਕਾਲਜ ਕਿੱਲਿਆਂਵਾਲੀ ਵਿਖੇ ਪੜ੍ਹਾਉਣ ਲੱਗ ਪਿਆ। ਇੱਥੇ ਆਉਣ ਤੇ ਮੈਨੂੰ ਪੰਜਾਬ ਦੇ ਬੱਸ ਅੱਡੇ ਦੇ ਸਟਾਲ ਉੱਪਰੋਂ 'ਦੇਵ ਪੁਰਸ਼ ਹਾਰ ਗਏ' ਤੇ 'ਦੇਵ ਦੈਂਤ ਤੇ ਰੂਹਾਂ' ਆਦਿ ਪੁਸਤਕਾਂ ਪੜ੍ਹਨ ਨੂੰ ਮਿਲੀਆਂ। ਮੇਰੇ ਮਨ 'ਚ ਤਰਕਸ਼ੀਲ ਸੰਸਥਾ ਨਾਲ ਜੁੜਨ ਦੀ ਤਾਂਘ ਉਪਜੀ। ਕੁਝ ਸਮੇਂ ਬਾਅਦ ਹਰਿਆਣੇ 'ਚ ਸਰਕਾਰੀ ਨੌਕਰੀ ਮਿਲਦਿਆਂ ਹੀ ਮੇਰਾ ਆਉਣ ਜਾਣ ਮੰਡੀ ਕਾਲਿਆਂਵਾਲੀ ਹੋ ਗਿਆ। ਇੱਥੇ ਤਰਕਸ਼ੀਲ ਲਹਿਰ ਦੀਆਂ ਸਰਗਰਮੀਆਂ ਪਹਿਲਾਂ ਤੋਂ ਹੀ ਚਲ ਰਹੀਆਂ ਸਨ। ਹਰਦੇਵ ਸਿੰਘ ਅਗਰੋਈਆ ਦੀ ਦੁਕਾਨ ਤਕਰਸ਼ੀਲ ਸਰਗਰਮੀਆਂ ਦਾ ਕੇਂਦਰ ਸੀ ਤੇ ਮਾ. ਮੁਕੰਦ ਸਿੰਘ ਫੱਤਾਬਾਲੂ ਇਸ ਇਕਾਈ ਦੇ ਪ੍ਰਧਾਨ ਸਨ। ਮੈ ਤਰਕਸੀਲ ਇਕਾਈ ਦੀ ਮੈਂਬਰਸ਼ਿਪ ਲੈ ਲਈ ਤੇ ਤਰਕਸ਼ੀਲਤਾ ਦੇ ਪ੍ਰਚਾਰ-ਪਸਾਰ 'ਚ ਜੁਟ ਗਿਆ। ਪਹਿਲੇ ਹੱਲੇ ਹੀ ਮੈ 100 ਤਰਕਸ਼ੀਲ ਮੈਗਜ਼ੀਨ ਲਾਉਣ ਲੱਗ ਪਿਆ।

ਤਰਕਸ਼ੀਲ ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਦੇ ਸਦੀਵੀਂ ਵਿਛੋੜੇ ਉਪਰੰਤ ਉਨ੍ਹਾ ਵੱਲੋਂ ਆਪਣਾ ਮ੍ਰਿਤਕ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰਨ ਦੀ ਪਿਰਤ ਨੇ ਮੇਰੀ ਇੱਛਾ ਸ਼ਕਤੀ ਨੂੰ ਹੋਰ ਬਲਵਾਨ ਕੀਤਾ। ਜਦ ਮੇਰੇ ਪਿਤਾ ਜੀ

...ਬਾਕੀ 41 'ਤੇ

# ਮੇਰਾ ਸਫ਼ਰ



ਜਸਪਾਲ ਝੋਰੜ

ਲੱਗਭਗ ਇੱਕ ਦਹਾਕਾ ਪਹਿਲਾਂ ਆਪਣੇ ਜੱਦੀ ਪਿੰਡ ਝੋਰੜ ਵਿਖੇ ਰਹਿੰਦਿਆਂ ਸਾਡਾ ਘਰ ਗੁਰਦੁਆਰੇ ਦੇ ਨਾਲ ਲੱਗਦਾ ਹੋਣ ਕਾਰਨ ਮੈ ਸਵੇਰ ਸ਼ਾਮ ਭਾਈ ਜੀ ਵੱਲੋਂ ਕੀਤੀ ਜਾਂਦੀ ਕਥਾ ਤੇ ਚੁਰਾਸੀ ਲੱਖ ਜੂਨਾਂ ਦਾ ਜਿਕਰ ਅਕਸਰ ਹੀ ਸੁਣਦਾ ਹਾਂ। ਸਾਡੇ ਪਰਿਵਾਰ 'ਚ ਰੂੜੀਵਾਦੀ ਵਿਚਾਰਾਂ ਦੇ ਤਿਆਗ ਸਦਕਾ ਮੇਰੇ ਮਨ ਅਜਿਹਾ ਪ੍ਰਚਾਰ ਸਨਕੇ ਕਈ ਸ਼ੰਕੇ ਉਭਰ ਗਏ। ਮੇਰੇ ਮਨ ਇਹ ਖਿਆਲ ਅਕਸਰ ਉਭਰਦਾ ਕਿ ਜੇਕਰ ਚੁਰਾਸੀ ਲੱਖ ਜੂਨਾਂ ਤੋਂ ਬਾਅਦ ਇਹ ਦੁਰਲੱਭ ਜਨਮ ਸਾਨੂੰ ਸਿਰਫ਼ ਨਾਮ ਜਪਣ ਲਈ ਹੀ ਮਿਲਿਆ ਹੈ ਤਾਂ ਫਿਰ 'ਰੱਬ' ਅਜਿਹੇ ਬੰਦੇ ਕਿਉਂ ਪੈਦਾ ਕਰਦਾ ਹੈ ਜਿਹੜੇ ਨਾ ਬੋਲ ਸਕਦੇ ਹਨ, ਨਾ ਸੁਣ ਸਕਦੇ ਹਨ ਤੇ ਨਾ ਹੀ ਦੇਖ਼ ਸਕਦੇ ਹਨ।

ਮੇਰੇ ਮਾਤਾ ਜੀ ਕਦੇ ਕਦਾਈਂ ਮੰਡੀ ਡੱਬਵਾਲੀ ਵਿਖੇ ਇੱਕ ਔਰਤ ਕੋਲ ਜਾਂਦੇ ਸਨ, ਜਿਸ ਬਾਰੇ ਮੰਨਿਆ ਜਾਂਦਾ ਸੀ ਕਿ ਉਸ 'ਚ 'ਸਿਧ' ਆਉਂਦੇ ਹਨ। ਛੋਟਾ ਹੋਣ ਕਾਰਣ ਮੈ ਆਪਣੀ ਮਾਤਾ ਨਾਲ ਹੀ ਜਾਇਆ ਕਰਦਾ ਸਾਂ। ਉਂਜ ਤਾਂ ਉਹ ਔਰਤ ਆਮ ਵਾਂਗ ਹੀ ਵਿਵਹਾਰ ਕਰਦੀ ਪਰ ਜਦ ਉਹ ਆਪਣੀ 'ਗੱਦੀ' ਤੇ ਬੈਠ ਜਾਂਦੀ ਤਾਂ ਉਹ ਆਪਣੀਆਂ ਅੱਖਾਂ ਨੂੰ ਉਪਰ ਵੱਲ ਨੂੰ ਕਰਦੇ ਦੇਖ਼ਦੀ। ਅਜਿਹਾ ਕਰਕੇ ਉਹ ਆਪਣੇ ਘਰ ਆਏ ਲੋਕਾਂ ਦੇ ਸਵਾਲਾਂ ਦੇ ਉੱਤਰ ਵੀ ਦਿੰਦੀ। ਇਹ ਸੁਣ ਕੇ ਮੈਨੂੰ ਬੜੀ ਹੈਰਾਨੀ ਹੁੰਦੀ ਕਿ ਕੁਝ ਮਿੰਟ ਪਹਿਲਾਂ ਤਾਂ ਉਹ ਖੁਦ ਹੀ ਉੱਤਰ ਦੇ ਰਹੀ ਸੀ ਪਰ ਹੁਣ ਪੁੱਛਣ ਦਾ ਕੀ ਮਤਲਬ? 1990 ਦੇ ਦਹਾਕੇ 'ਚ ਜਦ ਸਾਡੇ ਪਿੰਡਾਂ 'ਚ ਅੰਮ੍ਰਿਤ ਸੰਚਾਰ ਦੀ ਲਹਿਰ ਬੜੇ ਜੋਰਾਂ ਤੇ ਸੀ ਤਾਂ ਮੈ ਵੀ ਦੇਖਾ ਦੇਖੀ ਅੰਮ੍ਰਿਤ ਛਕ ਲਿਆ ਤੇ ਸਵੇਰ ਸ਼ਾਮ ਗੁਰਦੁਆਰੇ ਜਾਣ ਲੱਗਾ। ਇਸੇ ਸਮੇਂ ਦੌਰਾਨ ਮੇਰੇ ਜੀਵਨ 'ਚ ਕੁਝ ਇਸ ਤਰ੍ਹਾਂ ਦੀ ਘਟਨਾ ਵਾਪਰੀ।

ਦੋ ਔਰਤਾਂ ਆਪਸ ਵਿੱਚ ਬੈਠੀਆਂ ਗੱਲਾਂ ਕਰ ਰਹੀਆਂ ਸਨ ਕਿ ਫਲਾਣਿਆਂ ਦੇ ਮੁੰਡੇ ਨੇ ਰਾਤ ਨੂੰ ਸੁੱਤਾ ਪਿਆ ਨਲਕਾ ਗੇੜ ਦਿੱਤਾ। ਉਸਨੂੰ ਪੀਰ ਦੀ ਕਸਰ ਹੋਣ ਲੱਗ ਪਈ। ਉਨ੍ਹਾ ਦੀ ਇਸ ਗੱਲ ਦਾ ਮੇਰੇ ਮਨ ਤੇ ਡੂੰਘਾ ਅਸਰ ਹੈ। ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ ਸੀ। ਮੇਰੀ ਡਿਊਟੀ ਰਾਤ ਵੇਲੇ ਗ੍ਰੰਥੀ ਸਿੰਘਾਂ ਨੂੰ ਉਠਾਉਣ ਦੀ ਲੱਗੀ। ਰਾਤ ਨੂੰ 10 ਵਜੇ ਤੱਕ ਹੋਰਨਾਂ ਨੌਜਵਾਨਾਂ ਦੀ ਮੌਜੂਦਗੀ ਵਿੱਚ ਮੈਨੂੰ ਕੋਈ ਪ੍ਰੇਸ਼ਾਨੀ ਨਹੀ ਹੋਈ ਪ੍ਰੰਤੂ 12 ਵਜੇ ਵਾਲੀ ਰੌਲ ਸਮੇਂ ਮੇਰੇ ਮਨ 'ਚ ਡਰ ਨੇ ਆ ਡੇਰਾ ਲਾਇਆ। ਮੈਨੂੰ ਚਾਹ ਨਹੀ ਸੀ ਬਣਾਉਣੀ ਆਉਂਦੀ। ਇਸ ਲਈ ਮੇਰੇ ਨਾਲ ਦੇ ਸਾਥੀ ਨੇ ਮੈਨੂੰ ਬਾਹਰੋਂ ਨਲਕੇ ਤੋਂ ਪਾਣੀ ਲਿਆਉਣ ਲਈ ਆਖਿਆ। ਨਲਕੇ ਦਾ ਨਾਂਅ ਸੁਣਦਿਆਂ ਹੀ ਮੈਨੂੰ ਤਰੇਲੀਆਂ ਆਉਣੀਆਂ ਸ਼ੁਰੂ ਹੋ ਗਈਆਂ। ਮੇਰੇ ਮਨ 'ਚ ਦੋ ਔਰਤਾਂ ਦੀ ਆਪਸੀ ਗੱਲਬਾਤ ਤੇ ਰਾਤ ਵੇਲੇ ਨਲਕਾ ਗੇੜਨ ਕਾਰਨ ਪੀਰ ਦੀ ਕਸਰ ਹੋਣ ਦਾ ਡਰ ਉੱਭਰ ਆਇਆ ਸੀ। ਮੈ ਆਪਣੇ ਨਾਲ ਦੇ ਸਾਥੀ ਨੂੰ ਆਪਣੇ ਮਨ ਦੀ ਇਹ ਦੁਬਿਧਾ ਇਸ ਲਈ ਨਹੀ ਸੀ ਦੱਸਣਾ ਚਾਹੁੰਦਾ ਤਾਂ ਜੋ ਕੱਲ੍ਹ ਨੂੰ ਮੈਨੂੰ ਪਿੰਡ ਦੀ ਮੰਡੀਰ ਸਾਹਮਣੇ ਸ਼ਰਮਿੰਦਾ ਨਾ ਹੋਣਾ ਪਵੇ। ਨਲਕਾ ਬੋਹੜ ਦੇ ਬਹੁਤ ਵੱਡੇ ਦਰਖ਼ਤ ਥੱਲੇ ਸੀ ਜਿਸਦੇ ਨਾਲ ਹੀ ਇੱਕ ਪੁਰਾਣੀ ਖੂਹੀ ਸੀ। ਪਹਿਲਾਂ ਹੀ ਡਰੇ ਹੋਏ ਬੰਦੇ ਲਈ ਉੱਥੇ ਜਾਣਾ ਕੋਈ ਸੌਖਾ ਕੰਮ ਨਹੀ ਸੀ। ਮੈ ਡਰਦਾ ਡਰਦਾ ਪਾਣੀ ਦੀ ਬਾਲਟੀ ਲੈ ਕੇ ਨਲਕੇ ਕੋਲ ਪਹੁੰਚਿਆ। ਮਨ ਹੀ ਮਨ ਵਾਹਿਗੁਰੂ ਦਾ ਜਾਪ ਕਰਦਾ ਰਿਹਾ ਪਰ ਡਰ ਨੇ ਮੇਰਾ ਖਹਿੜਾ ਨਹੀ ਛੱਡਿਆ। ਮੈ ਕਾਹਲੀ ਨਾਲ ਅੱਧ ਪਚੱਧੀ ਬਾਲਟੀ ਭਰੀ ਤੇ ਬਿਨ੍ਹਾਂ ਪਿੱਛੇ ਤੱਕਿਆਂ ਘਰ ਪਰਤ ਆਇਆ। ਇਸਤੋਂ ਬਾਅਦ ਰਾਤ ਨੂੰ ਮੈ ਕਈ ਵਾਰ ਉਸ ਨਲਕੇ ਤੋਂ ਪਾਣੀ ਲੈਣ ਆਇਆ। ਵਾਰ ਵਾਰ ਜਾਣ ਕਰਕੇ ਮੇਰੇ ਮਨ ਦਾ ਡਰ ਕੁਝ ਦੂਰ ਹੋਇਆ। ਉਸ ਸਮੇਂ ਤਰਕਸ਼ੀਲ ਸੁਸਾਇਟੀ ਦਾ ਪ੍ਰਚਾਰ ਵੀ ਮੈ ਅਕਸਰ ਹੀ ਸੁਣਿਆਂ ਕਰਦਾ ਸੀ ਮੈ ਮੁਕਤਸਰ ਦੇ ਮਾਘੀ ਮੇਲੇ ਤੇ ਜਾਂਦਾ ਤੇ ਉੱਥੇ ਜਾ ਕੇ ਪੋਸਟਰ ਪ੍ਰਦਰਸ਼ਨੀ ਵੇਖਦਾ ਤੇ ਕਿਤਾਬਾਂ ਦੀ ਸਟਾਲ ਤੇ ਵੀ ਜਾਂਦਾ। ਇੱਕ ਵਾਰ ਮੈ ਉੱਥੋਂ ਹਿਪਨੋਟਾਈਜ਼ ਬਾਰੇ ਪੁਸਤਕ ਖ਼ਰੀਦ ਕੇ ਪੜ੍ਹੀ। ਆਪਣੇ ਸਕੂਲ ਦੀ ਪੜ੍ਹਾਈ ਛੱਡਣ ਤੋਂ ਬਾਅਦ ਆਪਣਾ ਖ਼ਾਨਦਾਨੀ ਲੱਕੜ ਦਾ ਕੰਮ ਸਿੱਖਣ ਲੱਗ ਪਿਆ। ਇੱਕ ਦਿਨ ਮੈਨੂੰ ਕਰਿਆਨੇ ਦੀ ਦੁਕਾਨ ਤੋਂ 'ਤਰਕਸ਼ੀਲ' ਦਾ ਇੱਕ ਪੁਰਾਣਾ ਅੰਕ ਪੜ੍ਹਨ ਨੂੰ ਮਿਲਿਆ। ਮੇਰੀ ਪੜ੍ਹਨ 'ਚ ਰੁਚੀ ਬਨਣ ਲੱਗੀ। ਇਸੇ ਦੌਰਾਨ ਮੇਰੀ ਮੁਲਾਕਾਤ ਮਲੋਟ ਇਕਾਈ ਦੇ ਤਰਕਸ਼ੀਲ ਆਗੂਆਂ ਰਮੇਸ਼ ਅਰਨੀਵਾਲਾ ਤੇ ਬਿੰਦਰ ਖਿਓਵਾਲੀ ਨਾਲ ਹੋਈ। ਮੈ ਉਨ੍ਹਾ ਦੀ ਪ੍ਰੇਰਨਾ ਨਾਲ ਤਰਕਸ਼ੀਲ ਸਾਹਿਤ ਨਾਲ ਜੁੜਿਆ। ਮੈ ਸਾਹਿਤ ਪੜ੍ਹਦਾ ਗਿਆ। ਮੇਰੇ ਮਨ ਦੇ ਸਾਰੇ ਸ਼ੰਕੇ ਨਵਿਰਤ ਹੁੰਦੇ ਗਏ। ਮੇਰੇ ਮਨ 'ਚ ਪਏ ਸਾਰੇ

ਬਾਕੀ ਸਫ਼ਾ 41 'ਤੇ...



ਸਫ਼ਾ 39 ਦੀ ਬਾਕੀ...

ਦੀ ਜੁਲਾਈ 2003 'ਚ ਮੌਤ ਹੋਈ ਤਾਂ ਮੈ ਤਰਕਸ਼ੀਲ ਵਿਚਾਰਾਂ ਤੇ ਪਹਿਰਾ ਦਿੰਦਿਆਂ ਉਨ੍ਹਾ ਦਾ ਸਰੀਰ ਮੈਡੀਕਲ ਕਾਰਜਾਂ ਲਈ ਭੇਂਟ ਕੀਤਾ ਤੇ ਮੇਰੇ ਪਿਤਾ ਜੀ ਹਰਿਆਣਾ ਰਾਜ ਦੇ ਪਹਿਲੇ ਸਰੀਰ ਦਾਨੀ ਬਣੇ। ਇਸ ਪਹਿਲ ਕਦਮੀ ਕਾਰਨ ਮੈਨੂੰ ਆਪਣੇ ਪਿੰਡ ਵਿੱਚੋਂ ਬਹੁਤ ਅਲੋਚਨਾ ਵੀ ਝੱਲਣੀ ਪਈ ਪਰ ਹੌਲੀ ਹੌਲੀ ਮੇਰੇ ਸਾਰੇ ਅਲੋਚਕ ਮੇਰੇ ਸਮਰਥਕਾਂ ਵਿੱਚ ਤਬਦੀਲ ਹੋ ਗਏ। ਸਰੀਰ ਦਾਨ ਦੇ ਵੱਡੇ ਕਾਰਜ ਤੋਂ ਇਲਾਵਾ ਮੈਨੂੰ ਆਪਣੇ ਤਰਕਸ਼ੀਲ ਮਿੱਤਰਾਂ ਨਾਲ ਹਰਿਆਣੇ ਦੇ ਪਿੰਡਾਂ ਵਿੱਚ ਪੁਸਤਕ ਪ੍ਰਦਰਸ਼ਨੀਆਂ ਲਗਾਉਣ, ਤਰਕਸ਼ੀਲ ਮੇਲੇ ਕਰਾਉਣ, ਪੌਦੇ ਲਾਉਣ, ਵਿਆਹ ਦੀ ਖ਼ੁਸ਼ੀ ਤੇ ਦੁੱਖ ਸਮੇਂ ਕੀਤੇ ਜਾਂਦੇ ਸ਼ੋਕ ਸਮਾਗਮ ਧਾਰਮਿਕ ਅਡੰਬਰਾਂ ਤੋਂ ਬਿਨ੍ਹਾ ਸਾਦਾ ਤੇ ਤਰਕਸ਼ੀਲ ਢੰਗ ਨਾਲ ਕਰਾਉਣ ਵਰਗੇ ਕਾਰਜ ਕਰਕੇ ਆਪਣਾ ਜੀਵਨ ਸਾਰਥਿਕ ਜਾਪਦਾ ਹੈ। ਪਿਛਲੇ 14 ਸਾਲਾਂ ਤੋਂ ਤਕਰਸ਼ੀਲ ਕਾਫ਼ਲੇ ਨਾਲ ਚਲਦਿਆਂ ਮੈਨੂੰ ਜਿੱਥੇ ਅਨੇਕਾਂ ਚੰਗੇ ਮਾੜ੍ਹੇ ਤਜ਼ਰਬੇ ਵੇਖਣ-ਸੁਨਣ ਨੂੰ ਮਿਲੇ। ਨਾਲ ਹੀ ਮੇਰਾ ਲਹਿਰ 'ਚ ਯਕੀਨ ਪੱਕਾ ਹੋਇਆ ਹੈ। ਮੈ ਤਰਕਸ਼ੀਲ ਬਣਕੇ ਅਨੇਕਾਂ ਲੋਕਾਂ ਨੂੰ ਭਰਮ ਭੁਲੇਖਿਆਂ ਦੇ ਚੱਕਰਵਿਊ 'ਚੋਂ ਬਾਹਰ ਕੱਢਿਆ ਹੈ। ਇਸ ਕਾਰਜ ਵਿੱਚ ਮੇਰੇ ਪਰਿਵਾਰ ਦਾ ਵੀ ਪੂਰਾ ਸਹਿਯੋਗ ਹੈ ਮੈ ਤਰਕਸ਼ੀਲ ਵਿਚਾਰਾਂ ਦੀ ਲਹਿਰ ਨੂੰ ਹਰ ਦਰ ਤੇ ਲਿਜਾਣ ਤੇ ਇੱਛਾ ਰੱਖਦਾ ਹੈ। ਇਸ ਕਾਰਜ ਲਈ ਮੈ ਆਪਣੇ ਸਾਥੀਆਂ ਨਾਲ ਜਿੱਥੇ ਵੀ ਮੌਕਾ ਮਿਲੇ, ਸੈਮੀਨਾਰਾਂ, ਵਿਚਾਰ ਗੋਸ਼ਟੀਆਂ, ਮੇਲਿਆਂ, ਪਿੰਡਾਂ ਦੀਆਂ ਸੱਥਾ, ਸਕੂਲਾਂ ਤੇ ਦਫ਼ਤਰਾਂ 'ਚ ਤਰਕਸ਼ੀਲਤਾ ਦਾ ਗਿਆਨ ਵੰਡਣ ਲਈ ਯਤਨਸ਼ੀਲ ਹਾਂ।

94167-24331

ਸਫ਼ਾ 40 ਦੀ ਬਾਕੀ...

ਡਰ ਕਿੱਧਰੇ ਉੱਡ ਪੁੱਡ ਗਏ। ਰਹਿੰਦੀ ਕਸਰ ਤਰਕਸ਼ੀਲ ਟੀ.ਵੀ.ਸੀਰੀਅਲ 'ਤਰਕ ਦੀ ਸਾਣ ਤੇਂ' ਨੇ ਪੂਰੀ ਕਰ ਦਿੱਤੀ। ਮੈ ਆਪਣੇ ਸਮੇਂ 'ਚੋਂ ਸਮਾਂ ਬਚਾ ਕੇ ਤਰਕਸ਼ੀਲ ਸਰਗਰਮੀਆਂ 'ਚ ਸ਼ਮੂਲੀਅਤ ਕਰਨ ਲੱਗਾ। ਹੌਲੀ ਹੌਲੀ ਮੈਨੂੰ ਜਿੰਦਗੀ ਦਾ ਮਕਸਦ ਸਮਝ ਆ ਗਿਆ। ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹੋ ਕੇ ਮੈਨੂੰ ਬਹੁਤ ਕੁਝ ਸਿੱਖਣ ਨੂੰ ਮਿਲਿਆ। ਮਲੋਟ ਇਕਾਈ ਦਾ ਮੈਂਬਰ ਬਣ ਕੇ ਮੈ ਲੋਕਾਈ ਨੂੰ ਅੰਧ ਵਿਸ਼ਵਾਸ਼ਾਂ ਦੇ ਚੁੰਗਲ 'ਚੋਂ ਕੱਢਣ ਵਾਲੇ ਕਾਫ਼ਲੇ ਦਾ ਇੱਕ ਸਰਗਰਮ ਮੈਂਬਰ ਬਣਿਆ। ਮੈ ਆਪਣੇ ਵੱਲੋਂ ਲੋਕਾਂ ਜਾਗਰੂਕ ਕਰਨ ਲਈ ਹਮੇਸ਼ਾ ਯਤਨਸ਼ੀਲ ਰਹਿੰਦਾ ਹਾਂ। ਮੈਨੂੰ ਆਪਣੇ ਤਰਕਸ਼ੀਲ ਵਿਚਾਰਾਂ ਤੇ ਫ਼ਖ਼ਰ ਹੈ।

97804-55855

ਹੱਡ ਬੀਤੀ

## ਅੰਤਿਮ ਰਸਮਾਂ

*ਸੁਖਵੀਰ ਔਭੋਵਾਲ*

ਕੁਝ ਕੁ ਸਮਾਂ ਪਹਿਲਾਂ ਤਰਕਸ਼ੀਲ ਸੁਸਾਇਟੀ ਭੂੰਗਾ ਕੋਲ ਇੱਕ ਕੇਸ ਆਇਆ। ਸਾਡੀ ਮੀਟਿੰਗ 'ਚ ਪਹੁੰਚੇ ਵਿਅਕਤੀ ਨੇ ਦੱਸਿਆ ਸਾਡੇ ਪਿੰਡ ਵਿੱਚ ਪਿੱਛੇ ਜਿਹੇ ਇੱਕ ਵਿਅਕਤੀ ਮਰ ਗਿਆ ਸੀ ਤੇ ਉਸ ਨੂੰ ਬਿਨਾਂ ਕਿਸੇ ਧਾਰਮਿਕ ਰੀਤੀ-ਰਿਵਾਜ ਤੋਂ ਹੀ ਉਸ ਦਾ ਸੰਸਕਾਰ ਕਰ ਦਿੱਤਾ ਸੀ। ਜਿਸ ਥਾਂ 'ਤੇ ਉਸ ਦਾ ਸੰਸਕਾਰ ਕੀਤਾ ਸੀ, ਉਸ ਦੇ ਨੇੜੇ ਦੇ ਘਰ ਦਾ ਬੰਦ ਵੀ ਕੁਝ ਦਿਨ ਬਾਅਦ ਮਰ ਗਿਆ ਤੇ ਅਚਾਨਕ ਇੱਕ ਬੱਚਾ ਵੀ ਕੁਝ ਦਿਨ ਬਾਅਦ ਮਰ ਗਿਆ ਸੀ ਤੇ ਹੁਣ ਸਾਰਾ ਪਿੰਡ ਹੀ ਵਹਿਮ ਕਰ ਰਿਹਾ ਹੈ। ਹੁਣ ਪਿੰਡ ਵਾਲਿਆਂ ਨੇ ਇੱਕ ਸਾਧ ਪਿੰਡ ਵਿੱਚ ਲਿਆਂਦਾ ਹੈ ਜੋ ਕਿ ਸਾਰੇ ਪਿੰਡ ਦੇ ਘਰ ਕੀਲੇਗਾ ਤੇ ਇੱਕ ਨਕਲੀ ਅਰਥੀ ਬਣਾ ਕੇ ਉਸ ਨੂੰ ਸਾਰੇ ਰੀਤੀ-ਰਿਵਾਜ ਕਰਕੇ, ਸਾਰੇ ਪਿੰਡ ਵਿੱਚ ਘੁਮਾ ਫਿਰਾ ਕੇ ਫਿਰ ਸ਼ਮਸ਼ਾਨਘਾਟ ਵਿੱਚ ਉਸ ਨੂੰ ਜਲਾਇਆ ਜਾਵੇਗਾ ਤਾਂ ਹੀ ਮੌਤਾਂ ਦਾ ਸਿਲਸਿਲਾ ਬੰਦ ਹੋਵੇਗਾ। ਤੁਸੀਂ ਹੁਣੇ ਮੇਰੇ ਨਾਲ ਚੱਲੋ। ਅਸੀਂ ਜਾ ਕੇ ਪਿੰਡ ਦੀ ਪੰਚਾਇਤ ਨਾਲ ਗੱਲਬਾਤ ਕੀਤੀ ਤੇ ਉਹਨਾਂ ਨੂੰ ਆਪਣੇ ਬਾਰੇ ਤੇ ਇਹਨਾਂ ਪਾਖੰਡੀ ਸਾਧਾਂ-ਸੰਤਾਂ ਬਾਰੇ ਦੱਸਿਆ ਕਿ ਇਹ ਬਹੁਤ ਡਰਾਮੇਬਾਜ ਹੁੰਦੇ ਹਨ। ਅਸੀਂ ਬਹੁਤ ਸਾਰੇ ਲੋਕਾਂ ਦੇ ਇਕੱਠ ਵਿੱਚ ਸੁਸਾਇਟੀ ਦੀਆਂ ਸ਼ਰਤਾਂ ਵਿੱਚੋਂ ਇੱਕ ਵੀ ਪੂਰੀ ਕਰਨ ਦਾ ਚੈਲੰਜ ਦਿੱਤਾ। ਪਰ ਸਾਧੇ ਸਾਡੇ ਮੂਹਰੇ ਆਉਣ ਤੋਂ ਡਰ ਰਿਹਾ ਸੀ। ਸਾਧ ਕਿਸੇ ਦੇ ਘਰ ਬੈਠਾ ਹੀ ਕਹਿ ਰਿਹਾ ਸੀ ਕਿ ਮੈਂ ਤਰਕਸ਼ੀਲਾਂ ਨੂੰ ਅੰਨ੍ਹੇ ਕਰ ਦੇਵਾਂਗਾ। ਅਸੀਂ ਲੋਕਾਂ ਨੂੰ ਕਿਹਾ ਕਿ ਇਹ ਸਾਧ ਸਾਡੇ 'ਤੇ ਕੋਈ ਜਾਦੂ ਕਰਕੇ ਵਿਖਾਵੇ ਤਾਂ ਅਸੀਂ ਮੰਨਾਂਗੇ। ਤੇ ਇਹ ਸਾਰੇ ਲੋਕਾਂ ਦੇ ਸਾਹਮਣੇ ਪਿੰਡ ਵਾਲਿਆਂ ਨੂੰ ਇਹ ਕਹਿ ਦੇਵੇ ਕਿ ਜੋ ਵੀ ਮੈਂ ਗੱਲਾਂ ਦੱਸ ਰਿਹਾ ਹਾਂ, ਇਹ ਝੂਠ ਤੇ ਮਨਘੜਤ ਹਨ। ਕੁਝ ਚਿਰ ਦੀ ਬਹਿਸ ਤੋਂ ਸਾਧ ਨੂੰ ਆਪਣੀ ਹਾਰ ਕਬੂਲਣੀ ਪਈ ਅਤੇ ਲਿਖਤੀ ਤੌਰ 'ਤੇ ਮੁਆਫ਼ੀ ਮੰਗੀ। ਸਾਧ ਨੇ ਲੋਕਾਂ ਸਾਹਮਣੇ ਕਿਹਾ, ਮੈਂ ਇਹ ਸਭ ਲੋਕਾਂ ਨਾਲ ਧੋਖਾ ਕਰ ਰਿਹਾ ਸੀ। ਭੂਤ-ਪ੍ਰੇਤਾਂ ਕੁਝ ਨਹੀਂ ਹੁੰਦੇ ਤੇ ਫਿਰ ਅਸੀਂ ਤਰਕਸ਼ੀਲਾਂ ਨੇ ਲੋਕਾਂ ਨੂੰ ਦੱਸਿਆ ਕਿ ਜੋ ਪਹਿਲਾਂ ਵਿਅਕਤੀ ਮਰਿਆ ਸੀ। ਉਹ ਤਾਂ ਉਸ ਵਕਤ ਹੀ ਖਤਮ ਹੋ ਗਿਆ ਸੀ। ਮਰਨ ਤੋਂ ਬਾਅਦ ਕੁਝ ਨਹੀਂ ਬਚਦਾ, ਚਾਹੇ ਉਸ ਵਿਅਕਤੀ ਨੂੰ ਦਫ਼ਨਾ ਦੇਈਏ ਜਾਂ ਜਲਾ ਦੇਈਏ। ਚਾਹੇ ਉਸ ਦਾ ਕੋਈ ਰੀਤੀ-ਰਿਵਾਜ ਨਾ ਕਰੀਏ ਤਾਂ ਵੀ ਕੁਝ ਨਹੀਂ ਹੁੰਦਾ। ਸਾਧ ਪਿੰਡ ਵਿੱਚੋਂ ਇਕੱਠਾ ਕੀਤਾ ਸੌਦਾ ਪੱਤਾ ਆਦਿ ਛੱਡ ਕੇ ਉੱਥੋਂ ਭੱਜ ਗਿਆ। # 9463260380

# ਕਮਲੇਸ਼ ਚਲੀ ਗਈ



**ਚੰਨਣ ਵਾਂਦਰ**

ਕੁਝ ਮਹੀਨੇ ਪਹਿਲਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਮਨੋਰੋਗ ਮਸ਼ਵਰਾ ਕੇਂਦਰ ਬਰਗਾੜੀ 'ਤੇ ਇੱਕ ਕੇਸ ਆਇਆ। ਪੀੜਤ ਔਰਤ ਦੇ ਪਤੀ ਨੇ ਦੱਸਿਆ ਕਿ ਇਸ ਵਿੱਚ ਪਿਛਲੇ ਦਸ ਦਿਨਾਂ ਤੋਂ 'ਕਮਲੇਸ਼' ਆ ਰਹੀ ਹੈ। ਉਹ ਕਹਿੰਦੀ ਹੈ ਕਿ ਘਰ ਵਿੱਚ ਕਿਸੇ ਦੀ ਵੀ ਸ਼ਕਲ ਵੇਖਦਿਆਂ ਹੀ ਉਸ ਨੂੰ ਕੁਝ ਹੋਣ ਲੱਗ ਪੈਂਦਾ ਹੈ। ਪਹਿਲਾਂ ਉਹਨਾਂ ਕਮਲੇਸ਼ ਨੂੰ ਮਾਰਿਆ ਹੁਣ ਉਹ ਮੈਨੂੰ ਮਾਰਨਗੇ। ਉਸਨੂੰ ਇਹਨਾਂ ਸਾਰਿਆਂ ਨੇ ਗਲਾ ਘੁੱਟ ਕੇ ਮਾਰਿਆ ਹੈ। ਇਸ ਘਰ ਵਿੱਚ ਕੁਝ ਕੀਤਾ ਹੋਇਆ ਹੈ। ਉਸ ਦੇ ਪਤੀ ਅਨੁਸਾਰ ਪੀੜਤ ਪਨੀ ਨੂੰ ਸਵੇਰੇ ਛੇ ਵਜੇ ਦੰਦਲਾਂ ਪੈ ਜਾਂਦੀਆਂ ਸਨ ਤੇ ਸਾਰਾ ਦਿਨ ਇਹੋ ਹਾਲ ਰਹਿੰਦਾ ਸੀ।

ਪਤੀ ਆਪਣੀ ਦੁਖ ਭਰੀ ਗਾਥਾ ਅੱਗੇ ਬਿਆਨ ਕਰਦਾ ਹੈ...ਕਮਲੇਸ਼ ਮੇਰੀ ਪਹਿਲੀ ਪਤਨੀ ਸੀ। ਜਿਸ ਨੇ ਤਿੰਨ ਸਾਲ ਪਹਿਲਾਂ ਆਪਣੇ ਆਪ 'ਤੇ ਤੇਲ ਪਾ ਕੇ ਆਤਮ ਹੱਤਿਆ ਕਰ ਲਈ ਸੀ। ਮੇਰਾ ਵੱਡਾ ਬੇਟਾ 20 ਸਾਲ ਦਾ ਹੈ ਜੋ ਕਲਕੱਤੇ ਪੜ੍ਹਦਾ ਹੈ। ਆਪਣੀ ਪਤਨੀ ਦੇ ਵਿਛੋੜੇ ਉਪਰੰਤ ਮੈਂ ਦੋ ਸਾਲਾਂ ਬਾਅਦ ਇਹ ਵਿਆਹ ਕਰਵਾ ਲਿਆ। ਆਪਣੇ ਪਰਿਵਾਰ ਵਿੱਚ ਅਸੀਂ ਦੋ ਭਰਾ ਹਾਂ। ਮੈਂ ਇਕੱਲਾ ਹਾਂ ਤੇ ਮਾਂ ਵੱਡੇ ਭਰਾ ਦੇ ਪਰਿਵਾਰ ਨਾਲ ਰਹਿੰਦੀ ਹੈ। ਮੇਰੀ ਇਹ ਪਤਨੀ ਨੇਹਾ ਹੈ। ਇਹ ਕਦੇ ਮਾਤਾ ਦੇ ਰੂਪ ਵਿੱਚ ਸੰਬੋਧਨ ਹੁੰਦੀ ਹੈ, ਕਦੇ ਦੇਵੀ ਦੇ ਰੂਪ ਵਿੱਚ, ਕਦੇ ਆਹ, ਕਦੇ ਉਹ। ਅਜਿਹੀ ਹਾਲਤ ਵਿੱਚ ਉਹ ਉੱਚੀ ਉੱਚੀ ਬੋਲਦੀ ਹੈ...ਮੈਨੂੰ ਬਚਾਅ ਲਵੋ, ਮਾਰ ਦੇਣਗੇ। ਉਹ ਕਹਿੰਦੀ ਹੈ ਕਿ ਮੈਨੂੰ ਸੁਪਨੇ 'ਚ ਕਮਲੇਸ਼ ਦਿਸਦੀ ਹੈ। ਜਗਾ ਦਿੰਦੀ ਹੈ, ਮੇਰਾ ਨਾਮ ਲੈ ਕੇ ਵਾਜਾਂ ਮਾਰਦੀ ਹੈ। ਇਸੇ ਲਈ ਸਾਰਾ ਦਿਨ ਉਸਦਾ ਸਰੀਰ ਟੁੱਟਦਾ ਰਹਿੰਦਾ ਹੈ। ਜਦ ਉਸਨੂੰ ਅਚਾ ਹੁੰਦੀ ਹੈ ਤਾਂ ਉਸਦਾ ਸਾਹ ਤੇਜ ਹੋ ਜਾਂਦਾ ਹੈ। ਉਹ ਆਪਣਾ ਗਲਾ ਖ਼ੁਦ ਹੀ ਘੁੱਟਣ ਲੱਗਦੀ ਹੈ ਤੇ ਚੀਕਾਂ ਮਾਰਦੀ ਹੈ।

ਪਤੀ ਦੀ ਵਿਥਿਆ ਸੁਣਨ ਉਪਰੰਤ ਮੈਂ ਪੀੜਤ ਔਰਤ ਨੂੰ ਬੁਲਾਉਂਦਾ ਹਾਂ। ਨਿਰਾਸ਼ ਤੇ ਬੀਮਾਰ ਨਜ਼ਰ ਆਉਂਦਾ ਚਿਹਰਾ। ਸਰੀਰਕ ਤੇ ਮਾਨਸਿਕ ਦੋਹਾਂ ਹੀ ਰੂਪਾਂ ਤੋਂ ਬੀਮਾਰ ਦਿਸਦੀ ਨੇਹਾ। ਖੁੱਲ੍ਹੇ ਹੋਏ ਵਾਲ...ਅੱਖਾਂ 'ਚੋਂ ਝਲਕ ਦਾ ਦੁੱਖ। ਉਹ ਹੌਲੀ ਹੌਲੀ ਦੱਸਣ ਲੱਗੀ... 'ਵੀਰ ਜੀ ਇਨ੍ਹਾਂ ਦੇ ਪਰਿਵਾਰ ਨੇ ਕਮਲੇਸ਼ ਨੂੰ ਏਨਾ ਤੰਗ ਕੀਤਾ ਕਿ ਉਸ ਨੇ ਆਪਣੇ ਆਪ 'ਤੇ ਮਿੱਟੀ ਦਾ ਤੇਲ ਛਿੜਕ ਕੇ ਖ਼ੁਦ ਨੂੰ ਹੀ ਖਤਮ ਕਰ ਲਿਆ। ਇਹ ਸਭ ਕੁਝ ਮੈਨੂੰ ਮੁਹੱਲੇ ਦੀਆਂ ਔਰਤਾਂ ਨੇ ਦੱਸਿਆ। ਹੁਣ ਮੈਨੂੰ ਉਸੇ ਕਮਲੇਸ਼ ਦੀ ਕਸਰ ਹੈ। ਮੈਨੂੰ ਤਾਂ ਲਗਦਾ ਹੈ ਜਿਵੇਂ ਮੈਨੂੰ ਮੇਰੀ ਸੱਸ ਤੇ ਜੇਠਾਣੀ ਨੇ ਮਿਲ ਕੇ ਕੋਈ ਟੂਣਾ-ਟਾਮਣ ਕਰਵਾਇਆ ਹੋਵੇ। ਮੇਰੀ ਭਲਾ ਉਸ ਨਾਲ ਕੀ ਦੁਸ਼ਮਣੀ ਹੈ? ਮੈਂ ਤਾਂ ਉਸ ਨੂੰ ਦੇਖਿਆ ਤੱਕ ਨਹੀਂ। ਜਦ ਉਸ ਦਾ ਅਸਰ ਮੇਰੇ 'ਤੇ ਹੁੰਦਾ ਹੈ ਤਾਂ ਉਹ ਮੈਨੂੰ ਨਾਲ ਲੈ ਜਾਣ ਦਾ ਗੱਲ ਆਖਦੀ ਹੈ। ਮੇਰੇ ਪਤੀ ਕੋਲ ਘਰ 'ਚ ਕੁਝ ਵੀ ਨਹੀਂ ਹੈ ਪਰ ਉਂਜ ਇਹ ਚੰਗੇ ਬਹੁਤ ਹਨ। ਇਨ੍ਹਾਂ ਦਾ ਵਿਹਾਰ ਮੇਰੇ ਨਾਲ ਚੰਗਾ ਹੈ। ਬੇਟਾ ਤਾਂ ਕਦੇ ਕਦਾਈਂ ਹੀ ਘਰ ਆਉਂਦਾ ਹੈ। ਉਹ ਵੀ ਮੇਰਾ ਬਹੁਤ ਸਤਿਕਾਰ ਕਰਦਾ ਹੈ। ਉਂਜ ਸੱਸ ਤੇ ਜੇਠਾਣੀ ਤੋਂ ਮੈਨੂੰ ਕੋਈ ਮੁਸ਼ਕਲ ਨਹੀਂ ਹੈ। ਕਿਉਂਕਿ ਉਹ ਸਾਥੋਂ ਵੱਖ ਰਹਿੰਦੇ ਹਨ।'

ਮੇਰੇ ਪੁੱਛਣ 'ਤੇ ਨੇਹਾ ਨੇ ਦੱਸਿਆ ਕਿ ਬਚਪਨ ਤੇ ਜਵਾਨੀ ਵਿੱਚ ਉਹ ਕਦੇ ਨਹੀਂ ਸੀ ਡਰੀ ਨਾ ਹੀ ਉਨ੍ਹਾਂ ਦੇ ਘਰ ਪਰਿਵਾਰ 'ਚ ਕਦੇ ਅਜਿਹਾ ਮਾਹੌਲ ਸੀ। ਮੇਰੇ ਮਾਪਿਆਂ ਨੇ ਮੇਰੀ ਸਹਿਮਤੀ ਨਾਲ ਹੀ ਇਨ੍ਹਾਂ ਦੇ ਪਹਿਲਾਂ ਵਿਆਹੇ ਹੋਣ ਬਾਰੇ ਦੱਸ ਕੇ ਹੀ ਮੇਰਾ ਵਿਆਹ ਕੀਤਾ ਹੈ। ਇਸ ਘਰ ਵਿੱਚ ਆ ਕੇ ਕਈ ਮਹੀਨੇ ਮੈਨੂੰ ਕੋਈ ਸਮੱਸਿਆ ਨਹੀਂ ਆਈ। ਜਿਉਂ ਜਿਉਂ ਸਾਡੇ ਘਰ ਆਚਣਾਂ-ਗੁਆਚਣਾਂ ਦਾ ਆਉਣਾ ਜਾਣਾ ਸ਼ੁਰੂ ਹੋਇਆ ਤਾਂ ਉਨ੍ਹਾਂ ਦੁਆਰਾ ਦੱਸੀਆਂ ਗੱਲਾਂ ਮੇਰੇ 'ਤੇ ਅਸਰ ਕਰਨ ਲੱਗੀਆਂ। ਮੈਨੂੰ ਇਹ ਸੱਚ ਜਾਪਣ ਲੱਗ ਗਿਆ ਕਿ ਕਮਲੇਸ਼ ਦਾ ਅਸਰ ਮੇਰੇ 'ਤੇ ਹੋਣ ਲੱਗ ਪਿਆ ਹੈ। ਮੇਰੇ ਮਨ 'ਚ ਡਰ ਘਰ ਕਰਨ ਲੱਗਾ। ਮੈਂ ਇਨ੍ਹਾਂ ਨੂੰ ਦੱਸਿਆ ਤਾਂ ਇਨ੍ਹਾਂ ਕਿਹਾ ਕਿ ਅਜਿਹੇ ਵਹਿਮਾਂ ਭਰਮਾਂ 'ਚ ਕੁਝ ਨਹੀਂ ਪਿਆ। ਤੈਨੂੰ ਕਮਲੇਸ਼ ਨੇ ਕੀ ਆਖਣਾ ਹੈ?

ਮੈਨੂੰ ਘਰ 'ਚ ਕੋਈ ਬਹੁਤਾ ਕੰਮ ਨਹੀਂ ਸੀ ਹੁੰਦਾ। ਇਸੇ ਲਈ ਵਕਤ ਗੁਜ਼ਾਰਨ ਲਈ ਮੈਂ ਖ਼ੁਦ ਵੀ ਆਂਢ-ਗੁਆਂਢ ਚਲੀ ਜਾਂਦੀ ਸਾਂ। ਡਰ ਦਾ ਅਸਰ ਮੇਰੇ ਪੇਕੇ ਪਿੰਡ ਤੱਕ ਵੀ ਪਹੁੰਚ ਗਿਆ। ਜਦ ਮੈਂ ਉੱਥੇ ਜਾਂਦੀ ਤਾਂ ਡਰ ਵੀ ਮੇਰੇ ਨਾਲ ਹੀ ਜਾਂਦਾ। ਹੌਲੀ ਹੌਲੀ ਇਹ ਮਰਜ਼ ਵਧਦੀ ਗਈ ਤੇ ਆਹ ਦਿਨ ਆ ਗਏ। ਕਮਲੇਸ਼ ਮੇਰੇ ਮਗਰ ਪੈ ਗਈ। ਜਦੋਂ ਮੈਂ ਬੀਮਾਰ ਹੁੰਦੀ

...ਬਾਕੀ ਸਫ਼ਾ 46 'ਤੇ






'ਤਜ਼ਰਬਾ ਇਨਸਾਨ ਨੂੰ ਗਲਤ ਫੈਸਲਿਆਂ 'ਤੋਂ ਬਚਾਉਂਦਾ
ਹੈ ਪਰ ਇਹ ਗਲਤ ਫੈਸਲਿਆਂ ਤੋਂ ਹੀ ਹਾਸਲ ਹੁੰਦਾ ਹੈ।'

**ਦਵਿੰਦਰ ਪਟਵਾਰੀ** 98140 33363

---

'ਅਸੂਲਾਂ 'ਤੇ ਆਂਚ ਆਵੇ ਤਾਂ ਟਕਰਾਉਣਾ ਜਰੂਰੀ ਹੈ
ਜਿਉਂਦੇ ਹੋ ਤਾਂ ਜ਼ਿੰਦਾ ਨਜ਼ਰ ਆਉਣਾ ਜਰੂਰੀ ਹੈ'

**ਸੁਭਦੀਪ** 94645 88556

---

'ਯਹਾਂ ਭੀ ਜਾਏਗਾ ਰੌਸ਼ਨੀ ਲੁਟਾਏਗਾ
ਕਿਸੀ ਚਿਰਾਗ ਕਾ ਅਪਨਾ ਮਕਾਂ ਨਹੀਂ ਹੋਤਾ'

**ਸਦੀਵ** 98158 05818

---

'ਉੱਚੇ ਭਵਨਾਂ 'ਚ ਜੋਤਾਂ ਰਹੇ ਬਾਲਦੇ
ਜ਼ਿੰਦਗੀ ਹਨੇਰਾ ਢੋਂਦੀ ਰਹੀ'

**ਜਗਸੀਰ ਜੀਦਾ** 94173 33203

---

'ਕਿਣਕਾਂ ਤੇਰੇ ਵਜੂਦ ਦਾ
ਮੱਥੇ ਨੂੰ ਲਾ ਲਿਆ
ਮੈਂ ਵੀ ਹੈ ਆਪਣੇ ਆਪ ਨੂੰ
ਸੂਰਜ ਬਣਾ ਲਿਆ'

**ਪ੍ਰੋ. ਦੀਦਾਰ** 94171 20427

'ਉੱਠੇ ਕਿਤੇ ਜੇ ਧੂੰਆਂ
ਮੈਂ ਸੋਚਦਾ ਹੀ ਰਹਿੰਨਾਂ
ਖਬਰੇ ਇਹ ਹੋਣ ਬੱਦਲ
ਖਬਰੇ ਇਹ ਵਰ੍ਹ ਕੇ ਜਾਣ'

98728 22417

---

'ਦੱਸਿਆ ਮੁਸਾਫ਼ਰਾਂ ਨੂੰ ਮੰਜ਼ਿਲ ਦਾ ਫਾਸਲਾ
ਮੰਨਿਆ ਕਿ ਮੀਲ ਵਾਂਗ ਹਾਂ
ਇਕ ਥਾਂ ਖੜ੍ਹੇ ਰਹੇ'

**ਮੀਸ਼ਾ** 94171 47137

---

ਜਿਹੜੇ ਲੋਕ ਆਪਣਾ ਅਤੀਤ ਯਾਦ ਨਹੀਂ ਰੱਖਦੇ, ਉਹਨਾਂ ਕੋਲੋਂ ਵਾਰ-ਵਾਰ ਭੁੱਲ ਹੋਣ ਦਾ ਖਦਸ਼ਾ ਬਣਿਆ ਰਹਿੰਦਾ ਹੈ।

**ਜਾਰਜ ਸਾਂਤਇਨ**

**ਦੌੜ**

'ਟੈਲੀਫੋਨ ਦੀ ਘੰਟੀ ਵੱਜੀ
ਮੈਂ ਕਿਹਾ 'ਹੈਲੋ'
ਉਸ ਨੇ ਕਿਹਾ 'ਹੈਲੋ'
ਹੈਲੋ, ਹੈਲੋ ਕਰਦੇ ਅਸੀਂ ਡਿਸਕੁਨੈਕਟ ਹੋਏ।'

95010 24461

'ਚਲੋ ਹੁਣ ਆਪਣੀ ਕਿਸਮਤ ਬਣਾਈਏ ਆਪ ਹੀ
ਬਥੇਰੀ ਵੇਖ ਲਈ ਆਪਾਂ ਖੁਦਾ ਦੀ ਬੰਦਗੀ ਕਰਕੇ

**ਗੁਰਦਿਆਲ ਰੌਸ਼ਨ**

94640 66955

---

'ਮੈਂ ਰੁਖ ਹਾਂ, ਬਾਂਸ ਦਾ,
ਇਤਰਾਜ਼ ਨਾ ਕੋਈ ਝੁਕਣ ਵਿੱਚ ਮੈਨੂੰ,
ਮੈਂ ਅਕਸਰ ਉਠ ਜਾਂਦਾ ਹਾਂ ਹਵਾ ਦੇ ਵਾਰ ਤੋਂ ਪਿੱਛੋਂ।'

**...ਸੁਨੀਲ ਚੰਦਿਆਣਵੀ**

94173 13738

---

'ਜ਼ਿੰਦਗੀ ਦਿਲ ਪੇ ਅਜਬ
ਸਹਰ ਸਾ ਕਰਤੀ ਜਾਏ
ਏਕ ਜਗਹ ਠਹਿਰੀ ਲਗੇ
ਔਰ ਗੁਜ਼ਰਤੀ ਜਾਏ'

94174 27538

---

'ਗਿਰਤੇ ਹੈਂ ਸ਼ਾਹ ਸਵਾਰ ਹੀ ਮੈਦਾਨੇ ਜੰਗ ਮੇਂ
ਵਹ ਤਿਫਲ ਕਿਆ ਗਿਰੇਗਾ
ਜੋ ਘੁਟਨੋਂ ਕੇ ਬਲ ਚਲੇ'

98143 42538

**ਇਸ ਕਾਲਮ 'ਚ ਸ਼ਿਰਕਤ ਕਰਨ ਲਈ ਸੰਦੇਸ਼ ਪਤਾ:**
**94174 27538, 94173-62085**

# ਤਰਕ ਤੇ ਪਾਖੰਡ

ਜਰਨੈਲ ਕ੍ਰਾਂਤੀ

ਤਰਕਸ਼ੀਲਾਂ ਵੱਲੋਂ ਤਾਂਤਰਿਕਾਂ-ਜੋਤਸ਼ੀਆਂ ਦੇ ਪਾਖੰਡਾਂ ਨੂੰ ਨੰਗਾ ਕਰਨ ਲਈ ਲਗਾਤਾਰ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਜਾਗਰੂਕਤਾ ਦੇ ਫੈਲਣ ਕਾਰਨ ਹੁਣ ਤਾਂ ਪਿੰਡਾਂ ਦੇ ਲੋਕ ਵੀ ਅੰਧਵਿਸ਼ਵਾਸਾਂ ਦੀ ਦਲਦਲ ਵਿੱਚ ਧੱਕਣ ਵਾਲੇ ਲੋਕਾਂ ਦਾ ਭਾਂਡਾ ਭੰਨਣ ਲਈ ਤਰਕਸ਼ੀਲ ਪ੍ਰੋਗਰਾਮ ਕਰਵਾ ਰਹੇ ਹਨ। ਮੋਹਾਲੀ ਜ਼ਿਲੇ ਦੇ ਪਿੰਡ ਰਾਮਗੜ੍ਹ-ਰੁੜਕੀ ਵਿਖੇ ਇੱਕ ਅਖੌਤੀ ਤਾਂਤਰਿਕ ਰਾਹੀਂ ਚੌਂਕੀਆਂ ਲਾ ਕੇ ਪਾਖੰਡ ਦੀ ਦੁਕਾਨ ਚਲਾਈ ਜਾ ਰਹੀ ਸੀ। ਇਨੀ ਦਿਨੀ ਤਾਂ ਉਹ ਮੜ੍ਹੀਆਂ ਵਿਚ ਜਾ ਕੇ ਲੋਕਾਂ ਨੂੰ ਅੰਧ ਵਿਸ਼ਵਾਸ ਦਾ ਪ੍ਰਸ਼ਾਦ ਦੇਣ ਦਾ ਕੰਮ ਕਰ ਰਿਹਾ ਸੀ। ਪਿੰਡ ਦੇ ਕੁੱਝ ਸੂਝਵਾਨ ਨੌਜਵਾਨਾਂ ਤੇ ਪੰਚਾਇਤ ਨੇ ਤਰਕਸ਼ੀਲਾਂ ਨੂੰ ਇਕ ਲਿਖਤੀ ਸ਼ਿਕਾਇਤ ਰਾਹੀਂ ਉਸ ਦੇ ਪਾਖੰਡਾਂ ਦਾ ਪਰਦਾਫਾਸ਼ ਕਰਨ ਦੀ ਬੇਨਤੀ ਕੀਤੀ। ਪਿੰਡ ਦੇ ਲੋਕਾਂ ਦੇ ਸੱਦੇ 'ਤੇ ਤਰਕਸ਼ੀਲ ਸੁਸਾਇਟੀ ਪੰਜਾਬ, ਜ਼ੋਨ ਚੰਡੀਗੜ੍ਹ ਦੇ ਮੀਡੀਆ ਮੁੱਖੀ ਜਰਨੈਲ ਕ੍ਰਾਂਤੀ, ਮਾਸਟਰ ਬਲਵੰਤ ਸਮੇਤ 10 ਮੈਂਬਰੀ ਟੀਮ ਨੇ ਪਿੰਡ ਰਾਮਗੜ੍ਹ-ਰੁੜਕੀ ਵਿੱਚ 'ਅੰਧਵਿਸ਼ਵਾਸਾਂ ਦਾ ਪਰਦਾਫਾਸ਼' ਪ੍ਰੋਗਰਾਮ ਤਹਿਤ ਤਾਂਤਰਿਕ ਨੂੰ ਚੁਣੌਤੀ ਦਿੱਤੀ ਕਿ ਅਗਰ ਉਸ ਕੋਲ ਕੋਈ ਸ਼ਕਤੀ ਹੈ ਤਾਂ ਉਹ ਲੋਕਾਂ ਦੀ ਕਚਿਹਰੀ ਵਿੱਚ ਆ ਕੇ ਉਸ ਦਾ ਪ੍ਰਦਰਸ਼ਨ ਕਰੇ। ਲੱਗਭਗ ਤਿੰਨ ਘੰਟੇ ਤਰਕਸ਼ੀਲਾਂ ਦਾ ਪ੍ਰੋਗਰਾਮ ਚਲਦਾ ਰਿਹਾ ਪਰ ਤਾਂਤਰਿਕ ਲੋਕਾਂ ਵਿਚਕਾਰ ਨਾ ਆਇਆ। ਕਰਾਮਾਤਾਂ ਦੇ ਪਾਖੰਡ ਨੂੰ ਦੂਰ ਕਰਨ ਲਈ ਤਰਕਸ਼ੀਲ ਪ੍ਰੋਗਰਾਮ ਦਾ ਆਰੰਭ ਸੁਸਾਇਟੀ ਦੇ ਮੈਂਬਰ ਵੱਲੋਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਪਿੰਡ ਦੀਆਂ ਗਲੀਆਂ ਵਿੱਚ ਮੋਟਰ ਸਾਈਕਲ ਚਲਾ ਕੇ ਕੀਤਾ ਗਿਆ। ਤਰਕਸ਼ੀਲਾਂ ਵੱਲੋਂ ਇਸ ਮੌਕੇ ਲੋਕਾਂ ਦੇ ਮਨਾਂ ਵਿੱਚੋਂ ਅੰਧਵਿਸ਼ਵਾਸਾਂ ਨੂੰ ਕੱਢਣ ਲਈ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ ਤੇ ਉਨ੍ਹਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਸਮਝਾਇਆ ਗਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਮਾਸਟਰ ਬਲਵੰਤ ਨੇ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਕਿਸੇ ਵੀ ਵਿਅਕਤੀ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ, ਉਹ ਸਿਰਫ਼ ਜਾਦੂ ਦੇ ਟਰਿੱਕਾਂ ਦਾ ਸਹਾਰਾ ਲੈ ਕੇ ਹੀ ਲੋਕਾਂ ਨੂੰ ਮੂਰਖ ਬਣਾਉਂਦਾ ਹੈ ਤੇ ਉਨ੍ਹਾਂ ਦਾ ਮਾਨਸਿਕ, ਆਰਥਿਕ ਤੇ ਸਰੀਰਕ ਸ਼ੋਸ਼ਣ ਕਰਦਾ ਹੈ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ, ਜ਼ੋਨ ਚੰਗੀਗੜ੍ਹ ਦੇ ਮੀਡੀਆ ਮੁੱਖੀ ਸ਼੍ਰੀ ਜਰਨੈਲ ਕ੍ਰਾਂਤੀ ਨੇ ਕਿਹਾ ਕਿ ਹੁਣ ਲੋਕਾਂ ਨੂੰ ਦਿਮਾਗ ਵਿਚ ਲੱਗੇ ਵਹਿਮਾਂ-ਭਰਮਾਂ ਦੇ ਜਾਲਿਆਂ ਨੂੰ ਸਾਫ਼ ਕਰ ਕੇ ਖ਼ੁਦ ਹੀ ਅਜਿਹੇ ਲੋਕਾਂ ਦੀਆਂ ਝੂਠ ਦੀਆਂ ਦੁਕਾਨਾਂ ਨੂੰ ਬੰਦ ਕਰਵਾਉਣਾ ਹੋਵੇਗਾ। ਪ੍ਰੋਗਰਾਮ ਦੀ ਖ਼ਾਸੀਅਤ ਇਹ ਵੀ ਸੀ ਇਸ ਵਿੱਚ ਪਿੰਡ ਦੇ ਨੌਜਵਾਨਾਂ, ਬਜ਼ੁਰਗਾਂ, ਬੱਚਿਆਂ ਤੋਂ ਇਲਾਵਾ ਬੀਬੀਆਂ ਨੇ ਵੱਡੀ ਪੱਧਰ 'ਤੇ ਸ਼ਿਰਕਤ ਕੀਤੀ ਅਤੇ ਪੂਰੇ ਪ੍ਰੋਗਰਾਮ ਦੌਰਾਨ ਵਿਗਿਆਨਿਕ ਜੀਵਨ ਜਾਂਚ ਨੂੰ ਸਿਖਿਆ। ਇਸ ਮੌਕੇ ਤਰਕਸ਼ੀਲ ਸਾਹਿਤ ਦਾ ਸਟਾਲ ਵੀ ਲਾਇਆ ਗਿਆ ਜਿੱਥੇ ਲੋਕਾਂ ਨੇ ਭਰਵੀਂ ਰੁਚੀ ਦਿਖਾਈ। ਆਖਰ ਵਿੱਚ ਪੰਚਾਇਤ ਤੇ ਪਿੰਡ ਦੇ ਨੌਜਵਾਨਾਂ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਵੀ ਕੀਤਾ।

*ਸਫਾ 44 ਦੀ ਬਾਕੀ... (ਕੇਸ ਰਿਪੋਰਟ)*

ਹਾਂ ਤਾਂ ਮੈਨੂੰ ਕੁਝ ਨਹੀਂ ਪਤਾ ਚਲਦਾ ਕੀ ਮੈਂ ਕੀ ਬੋਲ ਰਹੀ ਹਾਂ। ਮੈਨੂੰ ਤਾਂ ਠੀਕ ਹੋਣ ਮਗਰੋਂ ਇਹ ਹੀ ਦਸਦੇ ਨੇ ਕਿ ਮੈਂ ਅੱਜ ਇਹ ਕੁਝ ਬੋਲ ਰਹੀ ਸਾਂ ਜਾਂ ਮੈਂ ਇਨ੍ਹਾਂ ਨਾਲ ਕਿਸ ਤਰ੍ਹਾਂ ਪੇਸ਼ ਆਈ। ਅਸੀਂ ਕਈ ਥਾਵਾਂ ਤੋਂ ਇਸ ਦਾ ਇਲਾਜ ਵੀ ਕਰਵਾਇਆ ਹੈ ਪਰ ਕੋਈ ਫਾਇਦਾ ਨਹੀਂ ਹੋਇਆ। ਉਸ ਦੀ ਗਾਥਾ ਸੁਣਨ ਉਪਰੰਤ ਮੈਂ ਮਸ਼ਵਰਾ ਕੇਂਦਰ ਮੈਂਬਰਾਂ ਨਾਲ ਕੁਝ ਮਿੰਟ ਮਸ਼ਵਰਾ ਕੀਤਾ ਤਾਂ ਅਸੀਂ ਇਸ ਸਿੱਟੇ 'ਤੇ ਪੁੱਜੇ ਕਿ ਇਸ 'ਤੇ ਮਾਹੌਲ ਦਾ ਹੀ ਅਸਰ ਹੈ। ਆਂਢਣਾਂ-ਗੁਆਂਢਣਾਂ ਦੇ ਅੰਧਵਿਸ਼ਵਾਸੀ ਪ੍ਰਚਾਰ ਨੇ ਹੀ ਇਸ ਨੂੰ ਬੁਰੇ ਰੁਖ ਪ੍ਰਭਾਵਿਤ ਕੀਤਾ ਹੈ। ਗਿਆਨ ਦੀ ਘਾਟ ਕਾਰਣ ਨੇਹਾ ਦੇ ਮਨ 'ਚ ਕੀਤੇ ਕਰਾਏ ਦਾ ਡਰ ਬੈਠ ਗਿਆ ਤੇ ਮਰੀ ਹੋਈ ਕਮਲੇਸ਼ 'ਭੂਤ' ਬਣ ਕੇ ਉਸ ਨੂੰ ਸਤਾਉਣ ਲੱਗੀ। ਮੈਂ ਨੇਹਾ ਨੂੰ ਬਿਲਕੁਲ ਠੀਕ ਕਰਨ ਦਾ ਵਿਸ਼ਵਾਸ ਦਿਵਾਇਆ ਤੇ ਉਸ ਨੂੰ ਸਮੋਹਰ ਨੀਂਦ ਵਿੱਚ ਲਿਜਾ ਕੇ ਉਸ ਦੇ ਅਚੇਤ ਮਨ 'ਚ ਪਏ ਡਰ ਨੂੰ ਹਮੇਸ਼ਾਂ ਲਈ ਖਤਮ ਕਰ ਦਿੱਤਾ। ਅੱਗੇ ਤੋਂ ਉਸ ਨੂੰ ਚੰਗਾ ਸੋਚਣ ਤੇ ਕਰਨ ਦੀ ਉਸਾਰੂ ਸੁਝਾਅ ਵੀ ਦਿੱਤੇ। ਨੀਂਦ 'ਚੋਂ ਉੱਠਣ ਉਪਰੰਤ ਉਸ ਦੇ ਚਿਹਰੇ 'ਤੇ ਆਸ ਦੀ ਝਲਕ ਦਿਖ ਰਹੀ ਸੀ। ਉਸ ਦਿਨ ਤੋਂ ਬਾਅਦ ਨੇਹਾ ਨੂੰ ਕਦੇ ਕਮਲੇਸ਼ ਦਾ 'ਅਸਰ' ਨਹੀਂ ਹੋਇਆ। ਉਸ ਦੇ ਮਨ 'ਚੋਂ ਹਮੇਸ਼ਾ ਲਈ ਚਲੀ ਗਈ। ਹੁਣ ਉਹ ਆਪਣੇ ਪਤੀ ਨਾਲ ਪਰਿਵਾਰ 'ਚ ਰਾਜੀ ਖੁਸ਼ੀ ਵਸ ਰਹੀ ਹੈ।

98143 37522



*ਵਿਗਿਆਨਕ ਪ੍ਰਾਪਤੀਆਂ*

# ਮਨੁੱਖ ਅਤੇ ਖੋਜਾਂ



ਗੁਰੁਮੇਲ ਸਿੰਘ ਸਿੱਧੂ

*7. ਜਨੈਟਿਕ ਚਿਪਸ ਅਰਥਾਤ ਜੀਨ ਕਾਰਡ*

ਇਨਸਾਨ ਦੇ ਸਾਰੇ ਜੀਨਜ਼ ਦੀ ਸ਼ਨਾਖਤ ਕਰਨ ਤੋਂ ਬਾਅਦ ਹਰੇਕ ਇਨਸਾਨ ਦਾ ਇੱਕ ਪ੍ਰਕਾਰ ਨਾਲ 'ਜੀਨ-ਕਾਰਡ' ਤਿਆਰ ਕੀਤਾ ਜਾਵੇਗਾ। ਇਹ ਕਾਰਡ ਤੁਹਾਡੇ ਸਾਰੇ ਜੀਨਜ਼ ਦੇ ਖੋਟੇ ਜਾਂ ਖਰੇ ਹੋਣ ਬਾਰੇ ਜਾਣਕਾਰੀ ਭਰਪੂਰ ਹੋਵੇਗਾ, ਬਿਲਕੁਲ ਉਸੇ ਤਰ੍ਹਾਂ ਜਿਵੇਂ ਕੰਪਿਊਟਰ ਚਿਪਸ ਵਿੱਚ ਕੰਪਿਊਟਰ ਦੀ ਯਾਦਾਸ਼ਤ ਹੁੰਦੀ ਹੈ। ਡਾਕਟਰ ਕੋਲ ਜਾਓਗੇ ਤਾਂ ਉਹ ਪਹਿਲਾਂ ਤੁਹਾਡੇ ਤੋਂ ਜੀਨ-ਕਾਰਡ ਮੰਗੇਗਾ। ਜੀਨ-ਕਾਰਡ ਨੂੰ ਕੰਪਿਊਟਰ ਰਾਹੀਂ ਪੜ੍ਹਿਆ ਜਾਵੇਗਾ ਅਤੇ ਤੁਹਾਡੀ ਬੀਮਾਰੀ ਦਾ ਪਤਾ ਲਗਾਇਆ ਜਾਵੇਗਾ। ਡਾਕਟਰ ਡਰੱਗ ਜਾਂ ਦੁਆਈ ਤਿਆਰ ਕਰਨ ਵਾਲੀ ਕੰਪਨੀ ਨੂੰ ਇਤਲਾਹ ਦੇਵੇਗਾ ਕਿ ਇਸ ਮਰੀਜ਼ ਨੂੰ ਦਮੇਂ ਜਾਂ ਜ਼ੁਕਾਮ ਦੀ ਬੀਮਾਰੀ ਹੈ, ਇਸ ਲਈ ਮੇਚਵੀਂ ਦੁਆਈ ਬਣਾਈ ਜਾਵੇ। ਹੁਣ ਦੀਆਂ ਬੋਤਲਾਂ ਜਾਂ ਪੈਕਿਟਸ ਦੀਆਂ ਬਣਾਉਟੀ ਦੁਆਈਆਂ ਦੀ ਬਜਾਏ ਤੁਹਾਨੂੰ ਤੁਹਾਡੇ ਜੀਨਜ਼ ਦੇ ਮੁਤਾਬਿਕ ਦੁਆਈ ਤਿਆਰ ਕਰਕੇ ਦਿੱਤੀ ਜਾਵੇਗੀ। ਇਹ ਇੱਕ ਪ੍ਰਕਾਰ ਨਾਲ ਦਰਜੀ ਵਾਲਾ ਕੰਮ ਹੈ। ਜਿਵੇਂ ਦਰਜੀ ਤੁਹਾਡਾ ਨਾਪ ਲੈ ਕੇ ਕੱਪੜੇ ਸਿਉਂਦਾ ਹੈ, ਇਸੇ ਤਰ੍ਹਾਂ ਜੀਨਜ਼ ਦੀਆਂ ਪ੍ਰੋਟੀਨਜ਼ ਨੂੰ ਦੇਖ ਕੇ ਉਸ ਦੇ ਮੁਤਾਬਿਕ ਦੁਆਈ ਤਿਆਰ ਕੀਤੀ ਜਾਵੇਗੀ।

ਇਨਸਾਨੀ ਸਰੀਰ ਵਿੱਚ ਲਗਭਗ 190,000 ਜੀਨਜ਼ ਹਨ। ਹਰ ਜੀਨ ਦਾ ਆਪਣਾ-ਆਪਣਾ ਕਰਤੱਵ ਹੈ ਜਿਵੇਂ ਕੁਝ ਜੀਨਜ਼ ਤੁਹਾਡੇ ਵਿਚਲੇ ਰੋਗ-ਸੁਰੱਖਿਅਤ ਪ੍ਰਬੰਧ ਦੀ ਦੇਖ-ਭਾਲ ਕਰਦੇ ਹਨ, ਦੂਸਰੇ ਤੁਹਾਡੀ ਸੁੰਘਣ ਦੀ ਸ਼ਕਤੀ ਦੇ ਪਾਰਖੂ ਹਨ, ਤੀਸਰੇ ਤੁਹਾਡੇ ਵਿਚਲੀ ਮਰਦਾਨਾ ਸ਼ਕਤੀ ਨੂੰ ਬਰਕਰਾਰ ਰੱਖਦੇ ਹਨ ਅਤੇ ਚੌਥੀ ਕਿਸਮ ਦੇ ਜੀਨਜ਼ ਤੁਹਾਡੇ ਦਿਮਾਗ ਦਾ ਤਵਾਜ਼ਨ ਕਾਇਮ ਰੱਖਦੇ ਹਨ। ਜੇ ਇਹਨਾਂ ਵਿੱਚੋਂ ਕਿਸੇ ਇੱਕ ਜੀਨ ਦੇ ਕਰਤੱਵ ਵਿੱਚ ਅਣਗਹਿਲੀ ਜਾਂ ਕੁਤਾਹੀ ਹੋ ਜਾਵੇ ਤਾਂ ਉਸ ਨੂੰ ਠੀਕ ਤਰ੍ਹਾਂ ਕੰਮ ਕਰਨ ਵਾਲੀ ਦੁਆਈ ਤੁਹਾਡੇ ਜੀਨ-ਕਾਰਡ ਦੀ ਜਾਣਕਾਰੀ ਦੇ ਆਧਾਰ 'ਤੇ ਦਿੱਤੀ ਜਾਵੇਗੀ। ਇਹ ਇੱਕ ਪ੍ਰਕਾਰ ਨਾਲ Customized Prescription ਹੋਵੇਗੀ। ਕਈ ਲਾਭ ਜਾਂ ਫ਼ਾਇਦੇ ਵੀ ਹੋਣਗੇ ਅਤੇ ਨੁਕਸਾਨ ਵੀ ਜਿਵੇਂ:-

(1) ਇੱਕ ਲਾਭ ਇਹ ਹੋਵੇਗਾ ਕਿ ਤੁਹਾਨੂੰ ਦੁਆਈਆਂ ਬਦਲਣੀਆਂ ਨਹੀਂ ਪੈਣਗੀਆਂ, ਪਹਿਲੀ ਸੱਟ ਦੀ ਠੀਕ ਦੁਆਈ ਮਿਲ ਸਕੇਗੀ।

(2) ਦੂਜਾ ਲਾਭ ਇਹ ਹੋਵੇਗਾ ਕਿ ਡਾਕਟਰ ਤੁਹਾਨੂੰ ਸਰੀਰ ਵਿੱਚ ਭਵਿੱਖ ਵਿੱਚ ਹੋਣ ਵਾਲੀਆਂ ਬੀਮਾਰੀਆਂ ਬਾਰੇ ਇਤਲਾਹ ਦੇ ਸਕੇਗਾ।

(3) ਤੀਜਾ ਲਾਭ ਇਹ ਹੋਵੇਗਾ ਕਿ ਤੁਸੀਂ ਕਿਹੜੀ ਚੀਜ਼ ਤੋਂ ਅਲੱਰਜਿਕ ਹੋ ਅਰਥਾਤ ਕਿਹੜੀ ਦਵਾਈ ਤੁਹਾਨੂੰ ਮਾਫ਼ ਨਹੀਂ ਬਹਿੰਦੀ।

(4) ਚੌਥਾ ਲਾਭ ਤੁਹਾਡੇ ਮੂਡ ਜਾਂ ਅਠਖੇਲੀਆਂ ਕਰਨ ਵਾਲੇ ਜੀਨ ਵਿੱਚ ਵਾਧਾ ਕਰਨ ਕਰਕੇ ਹੋਵੇਗਾ ਜੇ ਤੁਸੀਂ ਮਾੜੇ ਰੌਅ ਵਿੱਚ ਹੋ ਤਾਂ ਉਸ ਨੂੰ ਸੁਧਾਰਨ ਲਈ ਤੁਹਾਨੂੰ ਕੋਈ ਡਰੱਗ ਜਾਂ ਦਵਾਈ ਦਿੱਤੀ ਜਾ ਸਕਦੀ ਹੈ।

(5) ਪੰਜਵਾਂ ਲਾਭ ਬੁੱਢਿਆਂ ਲਈ ਹੋਵੇਗਾ। ਤੀਵੀਆਂ ਪੰਜਾਹਵੇਂ ਜਾਂ ਸੱਠਵੇਂ ਵਰ੍ਹਿਆਂ ਵਿੱਚ ਵੀ ਬੱਚੇ ਪੈਦਾ ਕਰ ਸਕਣਗੀਆਂ ਅਤੇ ਆਦਮੀ ਆਪਣੀ ਮਰਦਾਨਗੀ ਸਾਰੀ ਉਮਰ ਬਰਕਰਾਰ ਰੱਖ ਸਕਣਗੇ। ਜੀਨ-ਕਾਰਡ ਦੀ ਜਾਣਕਾਰੀ ਰਾਹੀਂ ਲਿੰਗਕ-ਚੇਸ਼ਟਾ ਵਧਾ ਕੇ ਐਨੀ ਪ੍ਰਬਲ ਕਰ ਦਿੱਤੀ ਜਾਵੇਗੀ ਕਿ ਆਦਮੀਆਂ ਨੂੰ ਵਿਆਗਰਾ (Viagra) ਪਿਲ ਦਾ ਆਸਰਾ ਨਹੀਂ ਲੈਣਾ ਪਵੇਗਾ।

ਨੁਕਸਾਨਾਂ ਵਿੱਚ ਬੀਮਾ ਕੰਪਨੀਆਂ ਤੁਹਾਡਾ ਬੀਮਾ ਕਰਨੋਂ ਇਸ ਕਾਰਨ ਨਾਂਹ ਕਰ ਸਕਦੀਆਂ ਹਨ ਕਿ ਤੁਹਾਨੂੰ ਫਲਾਨੀਆਂ-ਫਲਾਨੀਆਂ ਘਾਤਕ ਜਾਂ ਚਿਰਜੀਵੀ ਬੀਮਾਰੀਆਂ ਹਨ। ਬੀਮਾਰੀਆਂ ਜਾਂ ਹੋਰ ਬੁਰੀਆਂ ਵਾਦੀਆਂ ਦੀ ਸੰਭਾਵਨਾ ਕਰਕੇ ਤੁਹਾਡੇ ਵਿਆਹੁਤਾ ਜੀਵਨ ਵਿੱਚ ਕਠਿਨਾਈਆਂ ਆ ਸਕਦੀਆਂ ਹਨ ਜਾਂ ਹੋ ਸਕਦਾ ਹੈ ਕਿ ਸਾਰੀ ਉਮਰ ਛੜੇ ਹੀ ਰਹਿਣਾ ਪਵੇ।

*8. ਲੜਾਈ ਵਿੱਚ ਵਰਤੇ ਜਾਣ ਵਾਲੇ ਘਾਤਕ ਹਥਿਆਰ*

ਡੀ.ਐੱਨ.ਏ (DNA) ਦੀ ਖੋਜ ਰਾਹੀਂ ਇਹ ਪਤਾ ਲੱਗਦਾ ਹੈ ਕਿ ਹਰ ਇਨਸਾਨ ਵਿੱਚ ਭਾਵੇਂ ਜੀਨਜ਼ ਦੀਆਂ ਭਾਤਾਂ ਇੱਕੋ ਹਨ ਪਰ ਉਹਨਾਂ ਦੇ ਕਰਤੱਵ ਵੱਖਰੇ-ਵੱਖਰੇ ਹੋ ਸਕਦੇ ਹਨ। ਨਸਲ (Race) ਦੇ ਪੱਖੋਂ ਇਹ ਵੀ ਪਤਾ ਲਗਾਇਆ ਜਾ ਸਕਦਾ ਹੈ ਕਿ ਕਿਹੜੀ ਨਸਲ ਵਿੱਚ ਡੀ.ਐੱਨ.ਏ ਵਿੱਚ ਕਿੱਥੇ-ਕਿੱਥੇ ਫਰਕ ਹੈ। ਜਿਵੇਂ ਚੀਨੀ ਨਸਲ, ਜਪਾਨੀ

ਨਸਲ, ਗੋਰੀ ਨਸਲ, ਕਾਲੀ ਨਸਲ ਇੱਕ ਦੂਜੇ ਤੋਂ ਦੇਖਣ-ਪਾਖਣ ਵਿੱਚ ਵੱਖਰੀਆਂ ਹਨ। ਸਿੱਧ ਹੈ ਕਿ ਇਹ ਫ਼ਰਕ ਡੀ.ਐੱਨ.ਏ ਵਿੱਚ ਕਿਸੇ ਖਾਸ ਥਾਂ 'ਤੇ ਬਰਕਰਾਰ ਹੈ। ਜੇ ਇਸ ਭਿੰਨ ਪ੍ਰਕਾਰ ਦੇ ਡੀ.ਐੱਨ.ਏ ਨੂੰ ਵੱਖਰਾ ਕਰਕੇ ਇਸ ਨਾਲ ਕੋਈ ਘਾਤਕ ਜੀਨ (Lethal Gene) ਜੋੜ ਦਿੱਤਾ ਜਾਵੇ ਤਾਂ ਇਹ ਉਸ ਨਸਲ ਲਈ ਮਾਰੂ ਸਿੱਧ ਹੋ ਸਕਦਾ ਹੈ। ਲੜਾਈ ਲਈ ਸੁਜੀਵੀ ਹਥਿਆਰ ਤਿਆਰ ਕਰ ਰਹੀਆਂ ਲੈਬੋਰੇਟਰੀਆਂ ਵਿੱਚ ਅਜਿਹੀ ਖੋਜ ਹੋ ਰਹੀ ਹੈ ਜੋ ਕਿਸੇ ਖਾਸ ਨਸਲ ਨੂੰ ਨਸ਼ਟ ਕਰਨ ਲਈ ਵਰਤੀ ਜਾ ਸਕਦੀ ਹੈ।

ਕਿਆਸ ਕਰੋ ਕਿ ਚੀਨੀ ਨਸਲ ਦੇ ਡੀ.ਐੱਨ.ਏ ਦੇ ਉਸ ਖਾਸ ਹਿੱਸੇ ਨੂੰ ਕੱਢ ਕੇ ਉਸ ਨਾਲ ਇੱਕ ਮਾਰੂ ਜੀਨ ਜੋੜ ਦਿੱਤਾ ਜਾਂਦਾ ਹੈ। ਇਹ ਇੱਕ ਪ੍ਰਕਾਰ ਨਾਲ ਮਾਰੂ ਪਦਾਰਥ ਦੇ ਬਰਾਬਰ ਹੋਵੇਗਾ। ਜੇ ਇਹ ਮਾਰੂ ਪਦਾਰਥ ਬਾਰੇ ਹੈੱਡ (War Head) ਵਿੱਚ ਭਰ ਕੇ ਮਿਜ਼ਾਇਲਾਂ ਰਾਹੀਂ ਚੀਨੀ ਫੌਜ਼ 'ਤੇ ਛਿੜਕਿਆ ਜਾਵੇ ਤਾਂ ਗਰਮੀ ਕਾਰਨ ਇਹ ਚੀਨੀ ਫੌਜ਼ ਦੇ ਸਿਪਾਹੀਆਂ ਦੇ ਸਰੀਰ ਵਿੱਚ ਜਾ ਕੇ ਉਹਨਾਂ ਦੀ ਮੌਤ ਕਰ ਸਕਦਾ ਹੈ। ਜੇ ਲੜਾਈ ਦੇ ਮੈਦਾਨ ਵਿੱਚ ਅਮਰੀਕਨ ਅਤੇ ਚੀਨੀ ਸਿਪਾਹੀ ਲੜ ਰਹੇ ਹੋਣ ਅਤੇ ਇਹ ਮਾਰੂ ਪਦਾਰਥ ਸਾਰੀਆਂ ਫੌਜ਼ਾਂ 'ਤੇ ਛਿੜਕਿਆ ਜਾਵੇ ਤਾਂ ਕੇਵਲ ਚੀਨੀ ਸਿਪਾਹੀ ਹੀ ਮਰਨਗੇ ਨਾ ਕਿ ਅਮਰੀਕਨ।

*9. ਮੁਜ਼ਰਮਾਂ, ਬਲਾਤਕਾਰਾਂ ਅਤੇ ਚੋਰਾਂ ਦੀ ਸ਼ਨਾਖਤ*

ਇਨਸਾਨ ਦੇ ਡੀ.ਐੱਨ.ਏ. ਨੂੰ ਪੂਰੀ ਤਰ੍ਹਾਂ ਜਾਨਣ ਨਾਲ ਮੁਜ਼ਰਮਾਂ, ਬਲਾਤਕਾਰਾਂ ਅਤੇ ਚੋਰਾਂ ਦੀ ਸ਼ਨਾਖਤ ਸੰਭਵ ਹੀ ਨਹੀਂ ਸਗੋਂ ਨਿਸ਼ਚਿਤ ਹੋ ਜਾਵੇਗੀ। ਅੱਜਕੱਲ ਅਸੀਂ ਦੋਸ਼ੀਆਂ ਦੇ ਡੀ.ਐੱਨ.ਏ ਨੂੰ ਕਤਲ, ਚੋਰੀ, ਡਾਕਾ ਜਾਂ ਬਲਾਤਕਾਰ ਦੀ ਥਾਂ 'ਤੇ ਛੱਡੇ ਗਏ ਸਰੀਰ ਦੇ ਕੋਸ਼ਾਂ, ਖ਼ੂਨ, ਵਾਲਾਂ ਜਾਂ ਵੀਰਜ ਤੋਂ ਪ੍ਰਾਪਤ ਕੀਤੇ ਗਏ ਡੀ.ਐੱਨ.ਏ ਨਾਲ ਮਿਲਾ ਕੇ ਉਹਨਾਂ ਨੂੰ ਵੱਖ ਕਰ ਸਕਦੇ ਹਾਂ। ਓ.ਜੇ. ਸਿਮਸਨ (O.J.Simpson) ਦਾ ਕੇਸ ਸਾਰਿਆਂ ਦੀ ਯਾਦਾਸ਼ਤ ਦਾ ਹਿੱਸਾ ਹੈ। ਭਾਵੇਂ ਕੋਰਟ ਨੇ ਵਕੀਲਾਂ ਦੀਆਂ ਕੁਝ ਦਿਮਾਗ਼ੀ ਕਲਾਬਾਜ਼ੀਆਂ ਕਰਕੇ ਉਸ ਨੂੰ ਛੱਡ ਦਿੱਤਾ ਸੀ ਪਰ ਡੀ.ਐੱਨ.ਏ. ਦੀ ਗਵਾਹੀ ਤੋਂ ਲੱਗਾ ਹੈ ਕਿ ਕਾਤਲ ਉਹ ਹੀ ਸੀ। ਅੱਜ ਕਿਸੇ ਇੱਕ ਮੁਜ਼ਰਮ ਨੂੰ ਦਸ ਲੱਖ ਲੋਕਾਂ ਵਿੱਚ ਕੇਵਲ ਡੀ.ਐੱਨ.ਏ ਦੀ ਸ਼ਨਾਖਤ ਰਾਹੀਂ ਪਹਿਚਾਣਿਆ ਜਾ ਸਕਦਾ ਹੈ। ਮੁਜ਼ਰਮ ਦੇ ਜੁਰਮ ਵਾਲੀ ਥਾਂ 'ਤੇ ਛੱਡੇ ਗਏ ਕੁਝ ਕੋਸ਼ ਜਾਂ ਕੇਵਲ ਇੱਕ ਸਰੀਰ ਦਾ ਵਾਲ ਹੀ ਕਾਫ਼ੀ ਹੈ ਜਿਸ ਰਾਹੀਂ ਉਸ ਦੇ ਡੀ.ਐੱਨ.ਏ ਦੀ ਸ਼ਨਾਖਤ ਕੀਤੀ ਜਾ ਸਕਦੀ ਹੈ। ਬਲਾਤਕਾਰਾਂ ਦੇ ਇੱਕ ਸਪਰਮ ਤੋਂ ਉਹਨਾਂ ਨੂੰ ਪਹਿਚਾਣਿਆ ਜਾ ਸਕਦਾ ਹੈ। ਇੱਥੋਂ ਤੱਕ ਕਿ ਜੇ ਕੋਈ ਤੁਹਾਨੂੰ ਚੂੰਡੀ ਵੱਢ ਜਾਵੇ ਜਾਂ ਗੱਲ 'ਤੇ ਚੁੰਮੀ ਲੈ ਕੇ ਤਿੱਤਰ ਹੋ ਜਾਵੇ ਤਾਂ ਵੀ ਚੂੰਡੀ ਵਾਲੀ ਥਾਂ ਜਾਂ ਗੱਲ੍ਹ ਤੇ ਛੱਡੇ ਥੁੱਕ ਤੋਂ ਵੀ ਉਸ ਦੋਸ਼ੀ ਨੂੰ ਫੜਿਆ ਜਾ ਸਕਦਾ ਹੈ। ਹੱਥ ਦੀ ਮਾਮੂਲੀ ਜਿਹੀ ਛੂਹ ਵੀ ਉਂਗਲਾਂ ਦੇ ਕੋਸ਼, ਛੋਹਣ ਵਾਲੀ ਥਾਂ 'ਤੇ ਛੱਡ ਜਾਂਦੀ ਹੈ। ਇੱਕੀਵੀਂ ਸਦੀ ਵਿੱਚ ਜਦ ਹਰ ਇਨਸਾਨ ਦਾ ਜੀਨ-ਕਾਰਡ ਬਣ ਜਾਵੇਗਾ ਤਾਂ ਦੋਸ਼ੀਆਂ ਨੂੰ ਫੜਨਾਂ ਹੋਰ ਵੀ ਸੁਖਾਲਾ ਹੋ ਜਾਵੇਗਾ। ਹਾਦਸੇ ਵਾਲੀ ਥਾਂ ਤੋਂ ਜੋ ਵੀ ਸੁਜੀਵੀ ਸਬੂਤ ਮਿਲੇ ਉਸ ਦੇ ਆਧਾਰ 'ਤੇ ਡੀ.ਐੱਨ.ਏ ਦਾ ਕਾਰਡ ਬਣਾ ਕੇ ਦੁਨੀਆਂ ਦੇ ਸਾਰੇ ਵਸਨੀਕਾਂ ਦੇ ਡੀ.ਐੱਨ.ਏ ਦੇ ਕਾਰਡ ਨਾਲ ਕੰਪਿਊਟਰ ਰਾਹੀਂ ਸੰਕਟਾਂ ਵਿੱਚ ਮੇਚਿਆ ਜਾ ਸਕੇਗਾ। ਕਿਉਂਕਿ ਡੀ.ਐੱਨ.ਏ ਦੀ ਕੰਪਿਊਟਰ ਚਿੱਪ ਵਿੱਚ ਨਿਸ਼ਾਨਦੇਹੀ ਹੋਵੇਗੀ ਇਸ ਲਈ ਇਹ ਕੰਮ ਬੜਾ ਸੌਖਾ ਹੋ ਜਾਵੇਗਾ।

*ਅ. ਭੌਤਿਕ ਵਿਗਿਆਨ ਦੀਆਂ ਪ੍ਰਾਪਤੀਆਂ:-*

ਅੱਜ ਕੱਲ ਸਾਰਾ ਕਾਰੋਬਾਰ ਕੰਪਿਊਟਰਾਂ ਰਾਹੀਂ ਹੋ ਰਿਹਾ ਹੈ। ਕਿਸੇ ਵੀ ਗਿਆਨ ਖੇਤਰ ਵਿੱਚ ਇਹਨਾਂ ਤੋਂ ਬਗੈਰ ਕੰਮ ਨਹੀਂ ਚੱਲਦਾ। ਵੀਹਵੀਂ ਸਦੀ ਦੌਰਾਨ ਇਸ ਖੇਤਰ ਵਿੱਚ ਬਹੁਤ ਤਰੱਕੀ ਹੋਈ। ਇੱਕੀਵੀਂ ਸਦੀ ਵਿੱਚ ਕੰਪਿਊਟਰ ਰੋਬੋਟਸ ਇਨਸਾਨ ਦੀ ਜਗ੍ਹਾ ਕੰਮ ਕਰਨਗੇ। ਖੇਤੀਬਾੜੀ ਦੀਆਂ ਸਹੂਲਤਾਂ ਤੋਂ ਲੈ ਕੇ ਘਰ ਦਾ ਕੰਮ-ਕਾਰ ਵੀ ਕਰਿਆ ਕਰਨਗੇ। ਸਵੇਰੇ ਨਾਸ਼ਤਾ ਤਿਆਰ ਕਰਨਾ, ਸ਼ਾਮ ਨੂੰ ਡਿਨਰ ਬਣਾਉਣਾ ਇਹਨਾਂ ਦੇ ਹੱਥ ਵਿੱਚ ਹੋਵੇਗਾ। ਕੁਝ ਸੰਭਾਵਨਾਵਾਂ ਇਸ ਪ੍ਰਕਾਰ ਹਨ:-

(ੳ) ਅੱਜ ਕੱਲ ਸਰਜਰੀ ਵਿੱਚ ਰੋਬੋਟਸ ਤੋਂ ਨਿੱਕਾ-ਮੋਟਾ ਕੰਮ ਲਿਆ ਜਾਂਦਾ ਹੈ। ਪਰ ਇੱਕੀਵੀਂ ਸਦੀ ਵਿੱਚ ਇਹ ਸਰਜਰੀ ਵਿੱਚ ਅਹਿਮ ਰੋਲ ਅਦਾ ਕਰਨਗੇ। ਰੋਬੋਟਸ ਰਾਹੀਂ ਬਰੀਕ ਤੋਂ ਬਰੀਕ ਚੀਰਫਾੜ ਅਤੇ ਅੰਗ ਬਦਲੀ ਦਾ ਕੰਮ ਲਿਆ ਜਾਵੇਗਾ।

(ਅ) ਰੋਬੋਟਸ ਰਾਹੀਂ ਸਰੀਰ ਦੇ ਬਰੀਕ ਤੋਂ ਬਰੀਕ ਅੰਗ ਦੇ ਕਰਤੱਵ ਬਾਰੇ ਪਤਾ ਲਗਾਇਆ ਜਾ ਸਕੇਗਾ। ਕੈਟ ਸਕੈਨ ਵਿੱਚ ਅੱਜ ਵੀ ਰੋਬੋਟਸ ਸਰੀਰ ਦਾ ਤਿੰਨ-ਪਾਸੀ (Three dimentional) ਮੁਆਇਨਾ ਬੜੀ ਕੁਸ਼ਲਤਾ ਨਾਲ ਕਰਦੇ ਹਨ। ਕੈਂਸਰ ਸਰਜਰੀ ਵਿੱਚ ਰੋਬੋਟਸ 'ਕੱਲੇ-'ਕੱਲੇ ਕੋਸ਼ ਤੱਕ ਪਹੁੰਚ ਸਕਦੇ ਹਨ। ਜੇ ਕੈਂਸਰ ਵਾਲੇ ਹਿੱਸੇ ਨੂੰ ਲੇਜ਼ਰ ਰਾਹੀਂ ਜਾਨਣਾ ਹੋਵੇ ਤਾਂ ਰੋਬੋਟਸ ਰਾਹੀਂ ਇਹ ਕੰਮ ਬੜੀ ਤੇਜ਼ੀ ਅਤੇ ਸੁਘੜਤਾ ਨਾਲ ਹੋ ਸਕਦਾ ਹੈ। ਰੋਬੋਟਸ ਕਲੌਕਸ ਰਾਹੀਂ ਨਾ ਕੇਵਲ ਵਕਤ ਹੀ ਅੰਕਿਆ ਜਾਵੇਗਾ ਸਗੋਂ ਤੁਹਾਡੀਆਂ ਅੱਖਾਂ ਦਾ ਜਾਇਜ਼ਾ ਲੈ ਕੇ ਤੁਹਾਨੂੰ ਲੋੜੀਂਦੀ ਆਕਸੀਜਨ ਅਤੇ ਕਾਰਬਨ ਡਾਈਆਕਸਾਈਡ ਬਾਰੇ ਜਾਣਕਾਰੀ ਦੇਣਗੇ। ਜੇ ਤੁਹਾਡੇ ਵਿੱਚ ਪਾਣੀ ਘਾਟ ਹੋਵੇ ਤਾਂ ਉਸ ਨੂੰ ਪੂਰੀ ਕਰਨ ਵਾਲੀ ਮਿਕਦਾਰ ਦੱਸਣਗੇ। ਇੱਥੋਂ ਤੱਕ ਫਰਿੱਜ ਨੂੰ ਇੱਕ ਅਲੈਕਟ੍ਰੋਲਾਈਡ ਕਾਕਟੇਲ



ਬਣਾਉਣ ਲਈ ਪੂਰੀ ਸੂਚਨਾ ਦੇਣਗੇ। ਤੁਹਾਡੇ ਪਿਸ਼ਾਬ ਅਤੇ ਪਖਾਨੇ ਦੇ ਫਲੱਸ਼ ਕਰਨ ਤੋਂ ਪਹਿਲਾਂ, ਟੁਆਇਲਿਟ ਵਿੱਚ ਲੱਗਾ ਹੋਇਆ ਰੋਬੋਟ ਤੁਹਾਡੇ ਪਿਸ਼ਾਬ ਵਿੱਚ ਵੱਖਰੇ-ਵੱਖਰੇ ਤੱਤਾਂ ਜਿਵੇਂ ਸ਼ੂਗਰ, ਯੂਰਿਕ ਐਸਿਡ, ਕੌਲੈਸਟ੍ਰੋਲ ਅਤੇ ਪਖਾਨੇ ਵਿੱਚ ਕੀਟਾਂ ਅਤੇ ਹੋਰ ਅਣਪਚੇ ਜਾਂ ਵਾਧੂ ਪਦਾਰਥਾਂ ਦੀ ਰਿਪੋਰਟ ਦੇਣਗੇ। ਇਹ ਸਾਰੀ ਜਾਣਕਾਰੀ ਮਾਸਟਰ ਕੰਪਿਊਟਰ ਰਾਹੀਂ ਤੁਹਾਡੇ ਲਈ ਇੱਕ ਰਿਪੋਰਟ ਤਿਆਰ ਕਰੇਗੀ ਜਿਸ ਦੇ ਆਧਾਰ 'ਤੇ ਤੁਸੀਂ ਆਪਣੇ ਡਾਕਟਰ ਤੋਂ ਦਵਾਈ ਲੈ ਸਕੋਗੇ। ਜੇ ਪਿਸ਼ਾਬ ਜਾਂ ਪਖਾਨੇ ਵਿੱਚ ਡੀ.ਐੱਨ.ਏ ਜਾਂ ਖ਼ੂਨ ਦੇ ਅੰਸ਼ ਵੀ ਹੋਣ ਤਾਂ ਤੁਹਾਨੂੰ ਕੈਂਸਰ ਜਾਂ ਹੋਰ ਘਾਤਕ ਬੀਮਾਰੀਆਂ ਬਾਰੇ ਵੀ ਰੋਬੋਟ ਆਗਾਹ ਕਰ ਸਕਣਗੇ। ਟੂਥ ਬ੍ਰਸ਼ ਵਿੱਚ ਮਹੀਨ ਰੋਬੋਨ ਫਿਟ ਕੀਤੇ ਜਾਣਗੇ ਜਿੰਨ੍ਹਾਂ ਵਿਚਲੇ ਸੈਂਸਰ ਤੁਹਾਡੇ ਮਸੂੜਿਆਂ, ਖੋੜਾਂ ਅਤੇ ਪਿਲੱਤਣ ਬਾਰੇ ਜਾਣਕਾਰੀ ਦੇਣਗੇ।

*2. ਲੇਜ਼ਰ*

ਵੀਹਵੀਂ ਸਦੀ ਵਿੱਚ ਲੇਜ਼ਰ ਦੀ ਕਾਢ ਨੇ ਬਹੁਤ ਕੰਮ ਸੁਖਾਲੇ ਕੀਤੇ ਹਨ। ਅੱਜ ਕੱਲ ਲੇਜ਼ਰ ਸਰਜਰੀ ਰਾਹੀਂ ਅੱਖਾਂ ਦੀ ਲੋਅ ਨੂੰ ਸੁਧਾਰਿਆ ਜਾ ਸਕਦਾ ਹੈ। ਇੱਥੋਂ ਤੱਕ ਕਿ ਕੇਵਲ ਅੱਖ ਦੀ ਪੁਤਲੀ ਨੂੰ ਲੇਜ਼ਰ ਰਾਹੀਂ ਕੱਢ ਕੇ ਜੁਦਾ ਕਰਕੇ, ਉਸ ਦੀ ਮੁਰੰਮਤ ਕਰਕੇ ਮੁੜ ਤੁਹਾਡੀ ਅੱਖ ਵਿੱਚ ਪਾਇਆ ਜਾ ਸਕਦਾ ਹੈ। ਹਸਪਤਾਲਾਂ ਵਿੱਚ ਹੋਰ ਵੀ ਕਈ ਬਰੀਕ ਸਰਜਰੀ ਦਾ ਕੰਮ ਲੇਜ਼ਰ ਰਾਹੀਂ ਕੀਤਾ ਜਾ ਰਿਹਾ ਹੈ। ਅਗਲੀ ਸਦੀ ਵਿੱਚ ਸਰੀਰ ਦੇ ਨਕਾਰੇ ਅੰਗਾਂ ਨੂੰ ਲੇਜ਼ਰ ਰਾਹੀਂ ਸਾਵਧਾਨੀ ਨਾਲ ਕੱਟ ਕੇ ਨਵੇਂ ਅੰਗ ਫਿੱਟ ਕੀਤੇ ਜਾ ਸਕਣਗੇ।

*3. ਨੈਨੋਟੈਕਨੌਲੋਜੀ (Nanotechnology)*

ਇਹ ਟੈਕਨਾਲੋਜੀ ਉਹਨਾਂ ਰੋਬੋਟਸ ਨਾਲ ਸੰਬੰਧਤ ਹੈ ਜਿੰਨ੍ਹਾਂ ਦਾ ਆਕਾਰ ਜਾਂ ਸਾਈਜ਼ ਇੱਕ ਅਰਬ ਸੰਖਿਆ ਦੇ ਕੇਵਲ ਇੱਕ ਅੰਕੜੇ ਜਿੰਨਾ ਹੋਵੇਗਾ (1/1,000,000,000)। ਇਸ ਆਕਾਰ ਦੇ ਰੋਬੋਟਸ ਬਣਾ ਕੇ ਤੁਹਾਡੇ ਖ਼ੂਨ ਵਿੱਚ ਪ੍ਰਵਾਹ ਕਰ ਦਿੱਤੇ ਜਾਣਗੇ। ਹਰ ਨੈਨ ਰੋਬੋਟ ਦਾ ਕੰਮ ਵੱਖਰਾ-ਵੱਖਰਾ ਹੋਵੇਗਾ। ਇੱਕ ਪ੍ਰਕਾਰ ਦੇ ਰੋਬੋਟਸ ਤੁਹਾਡੀ ਕੌਲੇਸਟਰੌਲ ਦਾ ਖਿਆਲ ਰੱਖਣਗੇ, ਦੂਜੀ ਪ੍ਰਕਾਰ ਦੇ ਬਲੱਡ ਪ੍ਰੈਸ਼ਰ ਅਤੇ ਤੀਜੀ ਪ੍ਰਕਾਰ ਦੇ ਸ਼ੂਗਰ ਦੇ ਅੰਸ਼ਾਂ ਦੀ ਗਿਣਤੀ-ਮਿਣਤੀ ਕਰਨਗੇ। ਇਹ ਰੋਬੋਟਸ ਇੱਕ ਬੈਕਟੀਰੀਆ ਦੇ ਸਾਮਾਨ ਹੋਣਗੇ ਅਤੇ ਤੁਹਾਡੇ ਖ਼ੂਨ ਰਾਹੀਂ ਸਰੀਰ ਦੀ ਗਸ਼ਤ ਕਰਨਗੇ। ਤੁਹਾਡੇ ਸਰੀਰ ਵਿੱਚੋਂ ਵਾਕਫ਼ੀਅਤ ਇਕੱਠੀ ਕਰਕੇ ਇੱਕ ਕੰਪਿਊਟਰ ਰਾਹੀਂ ਸੰਗਠਿਤ ਰੂਪ ਵਿੱਚ ਸਰੀਰ ਦੀ ਤੰਦਰੁਸਤੀ ਦੀ ਪੱਧਰ ਬਾਰੇ ਰਿਪੋਰਟ ਦੇਣਗੇ। ਇਹ ਕੰਪਿਊਟਰ ਵੀ ਐਨੇ ਛੋਟੇ ਹੋਣਗੇ ਕਿ ਤੁਹਾਡੇ ਚਮੜੀ ਦੇ ਹੇਠਾਂ ਚਮੇੜ ਦਿੱਤੇ ਜਾਣਗੇ ਬਿਲਕੁਲ ਉਸੇ ਤਰ੍ਹਾਂ ਜਿਵੇਂ ਅੱਜ ਕੱਲ ਦਿਲ ਦੀ ਧੜਕਣ ਨੂੰ ਇਕਸਾਰ ਰੱਖਣ ਲਈ ਬੈਟਰੀਆਂ ਨੂੰ ਸਰੀਰ ਵਿੱਚ ਸੀਅ ਦਿੱਤਾ ਜਾਂਦਾ ਹੈ। ਇਹ ਰੋਬੋਟਸ ਸਰੀਰ ਵਿਚਲੇ ਹੋਰ ਰੋਗਾਂ ਜਿਵੇਂ ਕੈਂਸਰ, ਏਡਜ਼ ਆਦਿ ਦਾ ਜਾਇਜ਼ਾ ਵੀ ਲਿਆ ਕਰਨਗੇ।

*4. ਅਟੌਮਿਕ ਫਿਸ਼ਨ ਅਤੇ ਤਾਕਤ*

(Atomic Fission and Energy) ਵੀਹਵੀਂ ਸਦੀ ਵਿੱਚ ਕੋਲੇ ਤੋਂ ਲੈ ਕੇ ਗੈਸੋਲੀਨ, ਬਿਜਲੀ ਅਤੇ ਪੌਦਿਆਂ ਦੀ ਰਹਿੰਦ-ਖੂੰਹਦ ਤੋਂ ਪੈਦਾ ਕੀਤੀ ਗਈ ਏਥਨੌਲ ਤੋਂ ਪੈਦਾ ਕੀਤੀ ਗਈ ਊਰਜਾ ਜਾਂ ਤਾਕਤ ਤੋਂ ਕੰਮ ਲਿਆ ਗਿਆ। ਮੋਟਰ-ਕਾਰਾਂ, ਕਾਰਖਾਨੇ, ਘਰਾਂ ਨੂੰ ਗਰਮ ਕਰਨ ਅਤੇ ਚੁੱਲ੍ਹੇ ਬਾਲਣ ਤੱਕ ਇਹਨਾਂ ਸਾਧਨਾਂ ਦੀ ਵਰਤੋਂ ਕੀਤੀ ਗਈ। ਵੀਹਵੀਂ ਸਦੀ ਵਿੱਚ ਕੁਝ ਤਜ਼ਰਬਿਆਂ ਤੋਂ ਇਹ ਆਸ ਜ਼ਰੂਰ ਬੱਝਦੀ ਹੈ ਕਿ ਇੱਕੀਵੀਂ ਸਦੀ ਵਿੱਚ ਐਟਮ ਦੇ ਛੋਟੇ ਤੋਂ ਛੋਟੇ ਅੰਸ਼ ਨੂੰ ਤੋੜ ਕੇ ਐਨੀ ਊਰਜਾ ਪੈਦਾ ਕੀਤੀ ਜਾਵੇਗੀ ਕਿ ਅਜੋਕੇ ਸਾਧਨਾਂ ਦੀ ਲੋੜ ਹੀ ਨਹੀਂ ਪਵੇਗੀ। ਕੋਲੇ, ਗੈਸੋਲੀਨ ਅਤੇ ਲੱਕੜਾਂ ਦੇ ਬਾਲਣ ਨਾਲ ਧਰਤੀ 'ਤੇ ਪਲਿਊਸ਼ਣ ਐਨੀ ਵਧ ਗਈ ਹੈ ਕਿ ਇਸ 'ਤੇ ਕਾਬੂ ਪਾਉਣਾ ਅਸੰਭਵ ਹੋ ਗਿਆ ਹੈ। ਚੀਨ ਅਤੇ ਭਾਰਤ ਵਿੱਚ ਪ੍ਰਦੂਸ਼ਣ ਕਰਕੇ ਬੱਚਿਆਂ ਦੀ ਮੌਤ ਅਤੇ ਸਿਆਣਿਆਂ ਦੀਆਂ ਬੀਮਾਰੀਆਂ ਵਿੱਚ ਚੋਖਾ ਵਾਧਾ ਹੋਇਆ। ਐਟਮੀ ਤਾਕਤ ਕਰਕੇ ਪ੍ਰਦੂਸ਼ਣ ਵੀ ਘੱਟ ਜਾਵੇਗੀ ਅਤੇ ਬੀਮਾਰੀਆਂ ਵੀ ਥੋੜ੍ਹੀਆਂ ਹੋ ਜਾਣਗੀਆਂ।

*5. ਗ੍ਰੀਨ ਹਾਊਸ ਪ੍ਰਭਾਵ*

ਸਭ ਤੋਂ ਪਹਿਲਾਂ ਗ੍ਰੀਨ ਹਾਊਸ ਪ੍ਰਭਾਵ ਬਾਰਜੇ ਜਾਨਣਾ ਜ਼ਰੂਰੀ ਹੈ। ਜਦ ਸੂਰਜ ਦੀ ਰੌਸ਼ਨੀ ਧਰਤੀ 'ਤੇ ਪੈਂਦੀ ਹੈ ਤਾਂ ਇੱਕ ਪ੍ਰਕਾਰ ਦੀ ਊਰਜਾ ਵਿੱਚ ਬਦਲ ਜਾਂਦੀ ਹੈ ਜਿਸ ਰਾਹੀਂ ਪੌਦੇ ਆਪਣੀ ਖ਼ੁਰਾਕ ਬਣਾਉਂਦੇ ਹਨ ਅਤੇ ਦੂਸਰੇ ਜੀਵਾਂ ਦੀਆਂ ਜ਼ਰੂਰਤਾਂ ਵੀ ਹੱਲ ਕਰਦੇ ਹਨ। ਭੌਤਿਕ ਵਿਗਿਆਨ ਦੇ ਅਸੂਲਾਂ ਮੁਤਾਬਿਕ ਇਹ ਜ਼ਰੂਰੀ ਹੈ ਕਿ ਧਰਤੀ ਵੀ ਉੱਨੀ ਹੀ ਤਾਕਤ ਵਾਪਸ ਵਾਯੂਮੰਡਲ ਜਾਂ ਅਸਮਾਨ ਵੱਲ ਭੇਜੇ ਤਾਂ ਕਿ ਸੰਤੁਲਨ ਬਣਿਆ ਰਹੇ। ਵਾਯੂਮੰਡਲ ਵਿੱਚ ਧਰਤੀ ਤੋਂ 200 ਮੀਲ ਦੂਰ ਕਾਰਬਨਡਾਈਆਕਸਾਇਡ ($CO_2$) ਦੀ ਤਹਿ ਬਣੀ ਹੋਈ ਹੈ ਜੋ ਧਰਤੀ ਵੱਲੋਂ ਵਾਪਸ ਜਾਂਦੀ ਹੋਈ ਤਾਕਤ ਜਾਂ ਊਰਜਾ ਨੂੰ ਕੁਝ ਸਮੇਂ ਲਈ ਰੋਕ ਲੈਂਦੀ ਹੈ ਜਿਸ ਕਾਰਨ ਧਰਤੀ 'ਤੇ ਤਾਪਮਾਨ ਬਰਕਰਾਰ ਰਹਿੰਦਾ ਹੈ, ਅਰਥਾਤ ਰਾਤ-ਦਿਨ ਅਤੇ ਰੁੱਤਾਂ ਦੇ ਤਾਪਮਾਨ ਬਣੇ ਰਹਿੰਦੇ ਹਨ। ਇਹ ਕਿਰਿਆ ਜਦੋਂ ਦੀ ਧਰਤੀ 'ਤੇ ਜੀਵਨ ਵਧਿਆ ਫੁੱਲਿਆ ਹੈ, ਉਦੋਂ ਤੋਂ ਹੀ ਚੱਲਦੀ ਆ ਰਹੀ ਹੈ। ਇਸ ਨੂੰ ਗ੍ਰੀਨ ਹਾਊਸ ਪ੍ਰਭਾਵ ਕਹਿੰਦੇ ਹਨ।

ਗ੍ਰੀਨ ਹਾਊਸ ਪ੍ਰਭਾਵ ਕਰਕੇ ਧਰਤੀ ਦਾ ਤਾਪਮਾਨ ਵਧ ਰਿਹਾ ਹੈ। ਵੀਹਵੀਂ ਸਦੀ ਦੇ ਦੌਰਾਨ 1958 ਤੋਂ ਲੈ ਕੇ ਹੁਣ ਤੱਕ ਕਾਰਬਨ ਡਾਈਆਕਸਾਈਡ ਦੇ ਦਸ ਲੱਖ ਕਣਾਂ (Particles) ਮਗਰ 45 ਕਣ ਵਧਿਆ ਹੈ ਜਿਸ ਦੇ ਕਾਰਨ ਧਰਤੀ ’ਤੇ ਤਾਪਮਾਨ ਵਿੱਚ ਵਾਧਾ ਹੁੰਦਾ ਰਿਹਾ ਤਾਂ ਇੱਕੀਵਂ ਸਦੀ ਵਿੱਚ ਪਹਾੜਾਂ ਅਤੇ ਉੱਤਰੀ ਧਰੁਵ ਤੋਂ ਬਰਫ਼ ਦੇ ਤੋਟੇ ਖੁਰਨ ਨਾਲ ਸਮੁੰਦਰਾਂ ਦੇ ਪਾਣੀਆਂ ਵਿੱਚ ਵਾਧਾ ਹੋਵੇਗਾ। ਕਈ ਸਮੁੰਦਰ ਦੇ ਕਿਨਾਰੇ ਦੇ ਸ਼ਹਿਰ ਪਾਣੀ ਹੇਠ ਆ ਸਕਦੇ ਹਨ ਅਤੇ ਜ਼ਿਆਦਾ ਮੀਂਹਾਂ ਕਾਰਨ ਹੜ੍ਹ ਆਉਣ ਕਰਕੇ ਉਪਜੀਵਕਾ ਨਸ਼ਟ ਹੋ ਸਕਦੀ ਹੈ।

*6. ਪੁਲਾੜੀ ਖੋਜ*

ਵੀਹਵੀਂ ਸਦੀ ਵਿੱਚ ਪੁਲਾੜੀ (ਬ੍ਰਹਿਮੰਡੀ) ਖੋਜ ਵਿੱਚ ਉੱਨਤੀ ਹੋਈ ਅਤੇ ਆਦਮੀ ਚੰਦ ’ਤੇ ਜਾ ਉੱਤਰਿਆ। ਸਪੇਸ ਸੈਟੇਲਾਈਟ ਅਤੇ ਖੋਜੀ ਲੈਬੋਰੇਟਰੀਜ਼ ਰਾਹੀਂ ਦੂਸਰੇ ਗ੍ਰਹਿਆਂ ਬਾਰੇ ਖੋਜ ਹੋ ਰਹੀ ਹੈ। ਪੁਲਾੜ ਵਿੱਚ ਸੁਜੀਵੀ ਅਤੇ ਭੌਤਿਕ ਤਜ਼ਰਬੇ ਕੀਤੇ ਜਾ ਰਹੇ ਹਨ ਤਾਂ ਕਿ ਨਵਆਂ ਧਾਤਾਂ ਅਤੇ ਦਵਾਈਆਂ ਸਿਰਜੀਆਂ ਜਾ ਸਕਣ। ਹੌਲੇਪਨ (Weight Lessness) ਦੇ ਪ੍ਰਭਾਵ ਨੂੰ ਆਦਮੀ ਉੱਤੇ ਅਜਮਾਇਆ ਜਾ ਰਿਹਾ ਹੈ। ਗ੍ਰਹਿਆਂ ’ਤੇ ਵਧਣ ਦੀ ਸੰਭਾਵਨਾ ਨੂੰ ਮੱਦੇਨਜ਼ਰ ਰੱਖ ਕੇ ਪਾਣੀ ਅਤੇ ਵਾਯੂ ਦੀ ਖੋਜ ਕੀਤੀ ਜਾ ਰਹੀ ਹੈ। ਇੱਕੀਵੀਂ ਸਦੀ ਵਿੱਚ ਇਸ ਖੋਜ ਵਿੱਚ ਵਾਧਾ ਹੋਵੇਗਾ। ਲਾਭਦਾਇਕ ਲੱਭਤਾਂ ਲੱਭੀਆਂ ਜਾਣਗੀਆਂ ਜਿੰਨ੍ਹਾਂ ਵਿੱਚ ਨਵੀਆਂ ਧਾਤਾਂ ਨੂੰ ਬਣਾ ਕੇ ਧਰਤੀ ’ਤੇ ਵਰਤਿਆ ਜਾਵੇਗਾ ਅਤੇ ਨਾਲ ਹੀ ਲੜਾਈ ਦੇ ਸਾਧਨਾਂ ਨੂੰ ਵੀ ਅਜਮਾਇਆ ਜਾਵੇਗਾ ਜੋ ਮੰਦੇ ਭਾਗਾਂ ਨੂੰ ਧਰਤੀ ਨੂੰ ਨੁਕਸਾਨ ਪਹੁੰਚਾ ਸਕਦੇ ਹਨ।

*7. ਇਲੈਕਟ੍ਰੋਨਿਕਸ*

ਇਲੈਕਟ੍ਰੋਨਿਕਸ ਵਿੱਚ ਵੀਹਵੀ ਸਦੀ ਨੇ ਬਹੁਤ ਤਰੱਕੀ ਕੀਤ਼ੀ ਹੈ। ਟੈਲੀਫ਼ੋਨ ਤੋਂ ਲੈ ਕੇ ਸੈਟੇਲਾਈਟ ਰਾਹੀਂ ਪ੍ਰਸਾਰ ਵਿਧੀਆਂ ਵਿੱਚ ਇਲੈਕਟ੍ਰੋਨਿਕਸ ਦਾ ਪੂਰਾ-ਪੂਰਾ ਹੱਥ ਹੈ। ਕੰਪਿਊਟਰ ਅਤੇ ਇਲੈਕਟ੍ਰੋਨਿਕਸ ਦੇ ਸੰਜੋਗ ਨਾਲ ਆਵਾਜਾਈ ਦੇ ਸਾਧਨ, ਮੇਲ-ਮਿਲਾਪ ਦੇ ਮੌਕੇ, ਗੱਲਬਾਤ ਵਿੱਚ ਸਹੂਲਤ, ਰੇਡੀਓ ਅਤੇ ਟੀ.ਵੀ. ਦੇ ਸਾਧਨਾਂ ਨੇ ਜੀਵਨ ਵਿੱਚ ਤਰਥੱਲੀ ਮਚਾ ਦਿੱਤੀ ਹੈ। ਅੱਜ ਅਸੀਂ ਘਰ ਬੈਠੇ ਕਿਤੇ ਵੀ ਗੱਲ ਕਰ ਸਕਦੇ ਹਾਂ ਅਤੇ ਕਿਸੇ ਮੁਲਕ ਜਾਂ ਸ਼ਹਿਰ ਦੇ ਪ੍ਰਸਾਰ ਸਾਧਨਾਂ (ਰੇਡੀਓ ਅਤੇ ਟੀ.ਵੀ.) ਰਾਹੀਂ ਉੱਥੇ ਦੇ ਜੀਵਨ, ਕਲਾ, ਸੰਗੀਤ ਅਤੇ ਸੱਭਿਆਚਾਰਕ ਬਾਰੇ ਗਿਆਨ ਪ੍ਰਾਪਤ ਕਰ ਸਕਦੇ ਹਾਂ। ਇੱਕੀਵੀਂ ਸਦੀ ਵਿੱਚ ਅਸੀਂ ਟੈਲੀਫ਼ੋਨ ’ਤੇ ਗੱਲ ਕਰਨ ਦੇ ਨਾਲ-ਨਾਲ ਇੱਕ ਦੂਜੇ ਨੂੰ ਦੇਖ ਵੀ ਸਕਾਂਗੇ। ਹੋ ਸਕਦਾ ਹੈ ਕਿ ਮੌਲੀਕੁਲਰ ਹਵਾਈ ਪਾਸਾਰ ਰਾਹੀਂ ਅਸੀਂ ਗੱਲਬਾਤ ਕਰਨ ਵਾਲੇ ਬੰਦੇ ਨੂੰ ਪਰੋਖ (Abstract) ਰੂਪ ਵਿੱਚ ਸਾਹਮਣੇ ਦੇਖ ਸਕੀਏ ਪਰ ਸਥੂਲ ਰੂਪ ਵਿੱਚ ਛੂਹ ਨਹੀਂ ਸਕਾਂਗੇ।

*8. ਸਮੁੰਦਰੀ ਖੋਜ*

ਧਰਤੀ ’ਤੇ ਥਾਂ ਘਟਦੀ ਜਾ ਰਹੀ ਹੈ ਅਤੇ ਖੇਤੀਬਾੜੀ ਵਾਲੀ ਜ਼ਮੀਨ, ਮਕਾਨ, ਕਾਰਖਾਨਿਆਂ ਆਦਿ ਨਾਲ ਘੇਰੀ ਜਾ ਰਹੀ ਹੈ। ਬੰਦੇ ਲਈ ਇਸ ਹਾਲਤ ਵਿੱਚ ਜਾਂ ਤਾਂ ਉਤਾਂਹ (ਪੁਲਾੜ) ਵੱਲ ਜਾਣਾ ਪਵੇਗਾ ਅਤੇ ਜਾਂ ਹੇਠਾਂ (ਪਤਾਲ) ਵੱਲ ਉੱਤਰਨਾ ਪਵੇਗਾ। ਸਮੁੰਦਰ ਵਿੱਚ ਘਰ ਬਣਾਉਣ ਤੇ ਤਜ਼ਰਬੇ ਤਾਂ ਆਰੰਭ ਹੋ ਚੁੱਕੇ ਹਨ ਅਤੇ ਸਮੁੰਦਰੀ ਜੀਵਾਂ ਤੋਂ ਖਾਧ-ਖੁਰਾਕ ਵੀ ਪ੍ਰਾਪਤ ਕੀਤੀ ਜਾ ਰਹੀ ਹੈ। ਪਰ ਇੱਕੀਵੀਂ ਸਦੀ ਵਿੱਚ ਲੋੜਾਂ ਦੀ ਮਜ਼ਬੂਰੀ ਕਾਰਨ ਸਮੁੰਦਰੀ ਘਰਾਂ ਅਤੇ ਸਮੁੰਦਰੀ ਤਲ ਤੱਕ ਵਸਦੇ ਜੀਵਾਂ ਦੀ ਖੇਤੀਬਾੜੀ ਕੀਤੀ ਜਾਵੇਗੀ ਤਾਂ ਕਿ ਇਨਸਾਨ ਦੀ ਭੁੱਖ ਨੂੰ ਤ੍ਰਿਪਤ ਕੀਤਾ ਜਾ ਸਕੇ। ਸਮੁੰਦਰੀ-ਘਰ ਪਾਣੀ ਵਿੱਚ ਲਟਕਾਏ ਵੀ ਜਾ ਸਕਦੇ ਹਨ। ਕਿਉਂਕਿ ਸਾਹ ਲੈਣ ਲਈ ਆਕਸੀਜਨ ਜਰੂਰੀ ਹੈ, ਉਹ ਪਾਣੀ ਵਿੱਚੋਂ ਪੈਦਾ ਕੀਤੀ ਜਾ ਸਕਦੀ ਹੈ। ਲੋਕ ਆਪਣੇ ਘਰਾਂ ਨੂੰ ਗਰਮ ਰੱਖਣ ਲਈ (ਠੰਢੇ ਪਾਣੀਆਂ ਵਿੱਚ) ਜਾਂ ਸਰਦ ਰੱਖਣ ਲਈ (ਗਰਮ ਪਾਣੀਆਂ ਵਿੱਚ) ਨਿਊਕਲੀਅਰ ਜਨਰੇਟਰਜ਼ ਰਾਹੀਂ ਹਾੜ੍ਹ ਸਿਆਲ ਦੀਆਂ ਰੁੱਤਾਂ ਪੈਦਾ ਕਰ ਲਿਆ ਕਰਨਗੇ। ਅੰਦਰ ਹੀ ਗ੍ਰੀਨ ਹਾਊਸ ਬਣਾ ਕੇ ਸਬਜੀਆਂ, ਫਲ, ਫੁੱਲ ਉਗਾ ਸਕਣਗੇ। ਇੱਕ-ਦੂਜੇ ਦੇ ਘਰਾਂ ਤੱਕ ਪਹੁੰਚਣ ਲਈ ਕੁਨਵੇਅਰ ਵੈਲਟਜ਼ ਹੋਣਗੇ ਜੋ ਇੱਕ ਟਿਊਬ ਦੇ ਅੰਦਰ-ਅੰਦਰ ਚੱਲਣਗੀਆਂ। ਪਰ ਸੱਭਿਆਚਾਰਕ ਕਦਰਾਂ-ਕੀਮਤਾਂ ਦੇ ਖੋਰੂੰ ਹੋਣ ਕਰਕੇ ਕਿਸੇ ਨੂੰ ਕਿਸੇ ਨਾਲ ਬਹੁਤ ਮੇਲ-ਮਿਲਾਪ ਰੱਖਣ ਦੀ ਸ਼ਾਇਦ ਬਹੁਤੀ ਜ਼ਰੂਰਤ ਵੀ ਨਾ ਪਵੇ।

---

**ਅਪੀਲ**

ਮੈਗਜ਼ੀਨ ਦੇ ਪਾਠਕਾਂ ’ਤੇ ਤਰਕਸ਼ੀਲ ਲਹਿਰ ਦੇ ਕਾਮਿਆਂ ਨੂੰ ਰੈਗੂਲਰ ਛਪਦੇ ਕਾਲਮਾਂ ਲਈ ਨਿਯਮਤ ਰੂਪ ਵਿੱਚ ਮੈਟਰ ਭੇਜਦੇ ਰਹਿਣ ਦੀ ਅਪੀਲ ਹੈ। ਮੈਟਰ ਮੁੱਖ ਦਫ਼ਤਰ ’ਤੇ ਈ-ਮੇਲ ਰਾਹੀਂ ਵੀ ਭੇਜਿਆ ਜਾ ਸਕਦਾ ਹੈ।

...ਅਦਾਰਾ

**ਸਹਾਇਤਾ**

ਪਿਆਰਾ ਸਿੰਘ ਮਾਨਵ, ਬਟਾਲਾ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੂੰ ਹਰ ਮਹੀਨੇ 100 ਰੁਪਏ ਭੇਜਣ ਦਾ ਫੈਸਲਾ ਲਿਆ ਹੈ। ਇਸ ਸ਼ੁਰੂਆਤ ਦਾ ਸਵਾਗਤ ਹੈ।

...ਅਦਾਰਾ





## ਕਾਲੇ ਕਾਨੂੰਨਾਂ ਖਿਲਾਫ਼ ਰੋਸ ਮਾਰਚ

ਪੰਜਾਬ ਦੀਆਂ ਕਰੀਬ ਤਿੰਨ ਦਰਜਨ ਜਥੇਬੰਦੀਆਂ ਦੇ ਹਜ਼ਾਰਾਂ ਕਾਰਕੁਨਾਂ ਨੂੰ ਚੰਡੀਗੜ੍ਹ ਪੁਲੀਸ ਵੱਲੋਂ ਸ਼ਹਿਰ ਵਿੱਚ ਦਾਖਲ ਹੋਣ ਦੀ ਇਜਾਜ਼ਤ ਨਾ ਦੇਣ ਕਾਰਣ ਪ੍ਰਦਰਸ਼ਨਕਾਰੀਆਂ ਨੇ ਮੌਕੇ ‘ਤੇ ਹੀ ਆਪਣਾ ਪੈਂਤੜਾ ਬਦਲਦਿਆਂ ਬਲੌਂਗੀ ਲਾਈਟ ਪੁਆਇੰਟ ਸਮੇਤ ਪਟਿਆਲਾ ਰੋਡ ਅਤੇ ਲਾਂਡਰਾਂ ਵਿਖੇ ਜਾਮ ਲਾ ਕੇ ਪੁਲੀਸ ਨੂੰ ਵਖ਼ਤ ਪਾ ਦਿੱਤਾ ਪ੍ਰਦਰਸ਼ਨਕਾਰੀਆਂ ਵਿੱਚ ਰੋਸ ਸੀ ਕਿ ਉਨ੍ਹਾਂ ਨੂੰ ਆਪਣੀ ਹੀ ਰਾਜਧਾਨੀ ਵਿੱਚ ਦਾਖਲ ਨਹੀਂ ਹੋਣ ਦਿੱਤਾ ਜਾ ਰਿਹਾ ਪ੍ਰਦਰਸ਼ਨਕਾਰੀਆਂ ਵੱਲੋਂ ਚੰਡੀਗੜ੍ਹ-ਖਰੜ ਸੜਕ ‘ਤੇ ਬਲੌਂਗੀ ਲਾਈਟ ਪੁਆਇੰਟ, ਲਾਂਡਰਾਂ ਰੋਡ ਅਤੇ ਜ਼ੀਰਕਪੁਰ-ਪਟਿਆਲਾ ਸੜਕ ‘ਤੇ ਗੁਰਦੁਆਰਾ ਨਾਢਾ ਸਾਹਿਬ ਨੇੜੇ ਜਾਮ ਲਾਉਣ ਕਾਰਨ ਸ਼ਾਮ ਤੱਕ ਆਵਾਜਾਈ ਵਿੱਚ ਭਾਰੀ ਵਿਘਨ ਪਿਆ ਰਿਹਾ ਜ਼ਿਕਰਯੋਗ ਹੈ ਕਿ ਸਾਂਝਾ ਮੰਚ ਪੰਜਾਬ ਨਾਲ ਸਬੰਧਤ ਕਰੀਬ ਢਾਈ ਦਰਜਨ ਜਥੇਬੰਦੀਆਂ ਨੇ ਪੰਜਾਬ ਸਰਕਾਰ ਵੱਲੋਂ ਪਿਛਲੇ ਸਮੇਂ ਬਣਾਏ ‘ਪੰਜਾਬ ਜਨਤਕ ਅਤੇ ਨਿੱਜੀ ਜਾਇਦਾਦ ਨੁਕਸਾਨ ਰੋਕੂ ਬਿੱਲ-2010 ਅਤੇ ‘ਪੰਜਾਬ ਵਿਸ਼ੇਸ਼ ਸੁਰੱਖਿਆ ਗਰੁੱਪ ਬਿੱਲ-2010 ਸਮੇਤ ਭਾਰਤੀ ਦੰਡਾਵਲੀ ਦੀ ਧਾਰਾ 295 ਏ ਤੇ 153 ਏ ਵਿੱਚ ਪ੍ਰਸਤਾਵਿਤ ਸੋਧਾਂ ਵਿਰੁੱਧ ਇੱਥੇ ਸੈਕਟਰ-17 ਦੇ ਪਰੇਡ ਗਰਾਊਂਡ ਵਿੱਚ ਰੈਲੀ ਕਰਨ ਦਾ ਐਲਾਨ ਕੀਤਾ ਸੀ।

ਕਾਲੇ ਕਾਨੂੰਨ ਵਿਰੁੱਧ ਸਾਂਝਾ ਮੰਚ ਪੰਜਾਬ ਵਿੱਚ ਸ਼ਾਮਲ ਕੁੱਲ ਹਿੰਦ ਕਿਸਾਨ ਮਜ਼ਦੂਰ ਸਭਾ ਦੇ ਪ੍ਰਧਾਨ ਹਰਦੇਵ ਸਿੰਘ ਸੰਧੂ, ਕਿਰਤੀ ਕਿਸਾਨ ਯੂਨੀਅਨ ਦੇ ਨਿਰਭੈ ਸਿੰਘ ਢੁੱਡੀਕੇ, ਪੇਂਡੂ ਮਜ਼ਦੂਰ ਯੂਨੀਅਨ ਦੇ ਤਰਸੇਮ ਪੀਟਰ, ਭਾਰਤੀ ਕਿਸਾਨ ਯੂਨੀਅਨ (ਡਕੌਂਦਾ) ਦੇ ਬੂਟਾ ਸਿੰਘ ਬੁਰਜ ਗਿੱਲ, ਪੇਂਡੂ ਮਜ਼ਦੂਰ ਯੂਨੀਅਨ (ਮਸ਼ਾਲ) ਦੇ ਬਲਦੇਵ ਸਿੰਘ ਰਸੂਲਪੁਰ, ਪੰਜਾਬ ਸਟੂਡੈਂਟ ਯੂਨੀਅਨ ਦੇ ਗੁਰਮੁਖ ਸਿੰਘ ਮਾਨ, ਨੌਜਵਾਨ ਭਾਰਤ ਸਭਾ ਦੇ ਰਮਿੰਦਰ ਸਿੰਘ ਪਟਿਆਲਾ, ਇਫਟੂ ਦੇ ਗੁਰਮੀਤ ਸਿੰਘ ਬਖਤਪੁਰਾ, ਪੰਜਾਬ ਕਿਸਾਨ ਯੂਨੀਅਨ ਦੇ ਰਾਜਵਿੰਦਰ ਰਾਣਾ, ਐਕਟੂ ਦੇ ਹਰਭਗਵਾਨ ਭੀਖੀ, ਮਜ਼ਦੂਰ ਮੁਕਤੀ ਮੋਰਚੇ ਦੇ ਭਗਵੰਤ ਸਮਾਓ, ਭਾਰਤੀ ਕਿਸਾਨ ਯੂਨੀਅਨ ਕ੍ਰਾਂਤੀਕਾਰੀ ਦੇ ਸੁਰਜੀਤ ਸਿੰਘ ਫੂਲ, ਕਿਸਾਨ ਸੰਘਰਸ਼ ਕਮੇਟੀ ਦੇ ਸਤਨਾਮ ਸਿੰਘ ਪੰਨੂ, ਡੀ.ਈ.ਐਫ. ਦੇ ਭੁਪਿੰਦਰ ਵੜੈਚ, ਡੀ.ਟੀ.ਐਫ. ਦੇ ਹਰਚਰਨ ਚੰਨਾ, ਜਮਹੂਰੀ ਕਿਸਾਨ ਸਭਾ ਦੇ ਡਾ: ਸਤਨਾਮ ਸਿੰਘ ਅਜਨਾਲਾ, ਸੀ.ਟੀ.ਯੂ. ਪੰਜਾਬ ਦੇ ਇੰਦਰਜੀਤ ਸਿੰਘ ਗਰੇਵਾਲ, ਦਿਹਾਤੀ ਮਜ਼ਦੂਰ ਸਭਾ ਦੇ ਪਰਮਜੀਤ ਸਿੰਘ ਰੰਧਾਵਾ, ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਦੇ ਮਨਦੀਪ ਸਿੰਘ, ਪੰਜਾਬ ਸੁਬਾਰਡੀਨੇਟ ਫੈਡਰੇਸ਼ਨ ਦੇ ਗੁਰਵਿੰਦਰ ਸਿੰਘ, ਐਂਪਲਾਈਜ਼ ਫੈਡਰੇਸ਼ਨ ਦੇ ਫਲਜੀਤ ਸਿੰਘ, ਮੈਡੀਕਲ ਪ੍ਰੈਕਟੀਸ਼ਨਰਜ਼ ਦੇ ਡਾ. ਰਮੇਸ਼ ਕੁਮਾਰ ਬਾਲੀ, ਇਸਤਰੀ ਜਾਗ੍ਰਿਤੀ ਮੰਚ ਦੇ ਗੁਰਬਖਸ਼ ਕੌਰ ਸੰਘਾ, ਡੀ.ਐਲ.ਏ. ਦੇ ਦਲਜੀਤ ਸਿੰਘ ਐਡਵੋਕੇਟ, ਕਿਰਤੀ ਕਿਸਾਨ ਸਭਾ ਦੇ ਕੁਲਦੀਪ ਸਿੰਘ ਐਡਵੋਕੇਟ, ਰੇਲ ਕੋਚ ਫੈਕਟਰੀ ਦੇ ਸ੍ਰੀ ਕੌਸ਼ਲ, ਨੇਪਾਲੀ ਏਕਤਾ ਸਮਾਜ ਦੇ ਵਿਸ਼ਵ ਨਾਥ ਸ਼ਰਮਾ ਅਤੇ ਐਨ.ਟੀ.ਯੂ.ਆਈ. ਦੇ ਭਾਗ ਮੱਲ ਰਾਣਾ, ਬੀ.ਕੇ.ਯੂ. (ਏਕਤਾ) ਉਗਰਾਹਾਂ ਦੇ ਜੋਗਿੰਦਰ ਸਿੰਘ ਉਗਰਾਹਾਂ, ਪੰਜਾਬ ਖੇਤ ਮਜ਼ਦੂਰ ਯੂਨੀਅਨ ਦੇ ਲਛਮਣ ਸਿੰਘ ਸੇਵੇਵਾਲਾ, ਟੀ.ਐਸ.ਯੂ. ਦੇ ਵਿਜੇ ਦੇਵ ਆਦਿ ਨੇ ਵੱਖ-ਵੱਖ ਥਾਈਂ ਸੰਬੋਧਨ ਕਰਦਿਆਂ ਕਿਹਾ ਕਿ ਸ਼ਹੀਦ ਭਗਤ ਸਿੰਘ ਨੇ ਅੰਗਰੇਜ਼ਾਂ ਵੱਲੋਂ ਪਾਸ ਕੀਤੇ ‘ਪਬਲਿਕ ਸੇਫਟੀ ਐਕਟ’ ਵਿਰੁੱਧ ਅਸੈਂਬਲੀ ਵਿੱਚ ਬੰਬ ਸੁੱਟਿਆ ਸੀ ਅਤੇ ਅੱਜ ਅਜਿਹੇ ਕਾਲੇ ਕਾਨੂੰਨਾਂ ਵਿਰੁੱਧ ਪੰਜਾਬ ਦੇ ਲੋਕ ਸ਼ਹੀਦ ਭਗਤ ਸਿੰਘ ਦੇ ਜਨਮ ਦਿਹਾੜੇ ਮੌਕੇ ਚੰਡੀਗੜ੍ਹ ਵਹੀਰਾਂ ਘੱਤ ਰਹੇ ਹਨ ਸ਼ਾਮ ਵੇਲੇ ਮੁਹਾਲੀ ਦੇ ਐਸ.ਡੀ.ਐਮ. ਨੇ ਬਲੌਂਗੀ ਵਿਖੇ ਧਰਨੇ ‘ਚ ਪੁੱਜ ਕੇ ਭਰੋਸਾ ਦਿੱਤਾ ਕਿ ਮੁੱਖ ਮੰਤਰੀ ਨਾਲ ਸਾਂਝੇ ਮੋਰਚੇ ਦੀ ਮੀਟਿੰਗ ਮਿਥ ਕੇ ਕੱਲ੍ਹ ਸੂਚਿਤ ਕਰ ਦਿੱਤਾ ਜਾਵੇਗਾ ਇਸ ਤੋਂ ਬਾਅਦ ਧਰਨਾ ਖ਼ਤਮ ਕੀਤਾ ਗਿਆ । ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਆਗੂ ਹੇਮ ਰਾਜ ਸਟੈਨੋ ਨੇ ਹਜ਼ਾਰਾ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਹੋਇਆ ਆਖਿਆ ਕਿ ਕਾਲੇ ਕਾਨੂੰਨਾਂ ਖਿਲਾਫ ਡਟਵੀਂ ਲੜਾਈ ਲੜੀ ਜਾਵੇਗੀ। ਇਸ ਮੌਕੇ ਹੋਰਨਾਂ ਤੋਂ ਇਲਾਵਾ ਬਲਵੀਰ ਚੰਦ ਲੌਂਗੋਵਾਲ, ਬੀਬੀ ਕੁਲਵੰਤ ਕੌਰ, ਰਾਮ ਕੁਮਾਰ, ਲਾਭ ਸਿੰਘ ਛਾਜਲਾ, ਹਰਚੰਦ ਭਿੰਡਰ, ਪਵਨ, ਰਾਮ ਸਿੰਘ ਬੰਗ, ਘਣਸ਼ਾਮ, ਦਰਸ਼ਨ ਸਿੰਘ, ਭਰਪੂਰ ਸਿੰਘ, ਸੁਖਵਿੰਦਰ ਸਿੰਘ ਆਦਿ ਤਰਕਸ਼ੀਲ ਆਗੂ ਵੀ ਸ਼ਾਮਲ ਸਨ।

**ਜਸਵੰਤ ਜੀਰਖ**

**ਸੈਮੀਨਾਰ ਰਿਪੋਰਟ :**

## ਵਿਗਿਆਨਕ ਜਾਗਰੂਕਤਾ

**ਇਕਾਈ ਘਨੌਰ :** ਇਸ ਇਕਾਈ ਵੱਲੋਂ ਪਿੰਡ ਲਾਛੜੂ ਕਲਾਂ ਦੇ ਸਰਕਾਰੀ ਹਾਈ ਸਕੂਲ ਵਿਖੇ 24 ਸਤੰਬਰ ਨੂੰ ਮੁਖ ਅਧਿਆਪਕਾ ਗੁਰਦੀਪ ਕੌਰ ਅਤੇ ਸਮੂਹ ਸਟਾਫ਼ ਦੇ ਸਹਿਯੋਗ ਨਾਲ

## ਗੁਰਸ਼ਰਨ ਭਾਅ ਜੀ ਦੀ ਯਾਦ 'ਚ ਭਾਗੀ ਵਾਂਦਰ 'ਚ ਬਿਖਰੀ ਰੌਸ਼ਨੀ

ਵਿਦਿਆਰਥੀਆਂ 'ਚ ਜਾਗਰੂਕਤਾ ਪੈਦਾ ਕਰਨ ਲਈ 'ਵਿਗਿਆਨਕ ਜਾਗਰੂਕਤਾ' ਸੈਮੀਨਾਰ ਲਾਇਆ। ਇਸ ਮੌਕੇ ਰਾਮ ਕੁਮਾਰ ਤੇ ਇਕਾਈ ਪਟਿਆਲਾ ਦੇ ਮੁਖੀ ਬੀਬਾ ਕੁਲਵੰਤ ਕੌਰ, ਪਵਨ ਸਪਰਾ, ਤਰਕਸ਼ੀਲ ਆਗੂ ਹਰਨੇਕ ਸਿੰਘ, ਨੂਪ ਰਾਮ, ਪਾਲਾ ਦਾਸ ਨੇ ਵਿਦਿਆਰਥਆਂ ਨੂੰ ਵਹਿਮਾਂ ਭਰਮਾਂ ਤੋਂ ਦੂਰ ਰਹਿੰਣ ਅਤੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਸੈਮੀਨਾਰ ਦੌਰਾਨ ਜੋਨ ਮੁਖੀ ਡਾ. ਰਾਮ ਕੁਮਾਰ ਨੇ ਜਾਦੂ ਦੇ ਟਰਿੱਕਾਂ ਨਾਲ ਵਿਦਿਆਰਥੀਆਂ ਤੇ ਸਮੂਹ ਸਕੂਲ ਸਟਾਫ਼ ਨੂੰ ਦੱਸਿਆ ਕਿ ਪਾਖੰਡ ਸਾਧ ਤੇ ਅਖੌਤੀ ਸੰਤ ਸਾਡੇ ਸਮਾਜ ਅੰਦਰ ਆਮ ਲੋਕਾਂ ਦਾ ਕਿਵੇਂ ਆਰਥਿਕ ਤੇ ਮਾਨਸਿਕ ਸ਼ੋਸ਼ਣ ਕਰ ਰਹੇ ਹਨ। ਉਹਨਾਂ ਦੱਸਿਆ ਕਿ ਮਾਂ ਦੀ ਕੁੱਖ ਜਿਸ ਨੂੰ ਸਾਡੇ ਅਖੌਤੀ ਧਾਰਮਿਕ ਗੁਰੂ ਕੁੰਭੀ ਨਰਕ ਦੱਸਦੇ ਹਨ, ਕਿਵੇਂ 0 ਤੋਂ 47 ਡਿਗਰੀ ਤਾਪਮਾਨ ਤੱਕ ਭਰੂਣ ਨੂੰ ਸੁਰੱਖਿਅਤ ਰੱਖਦੀ ਹੈ। ਉਹਨਾਂ ਵਿਦਿਆਰਥੀਆਂ ਨੂੰ ਮਾਦਾ ਭਰੂਣ ਹੱਤਿਆ, ਭ੍ਰਿਸ਼ਟਾਚਾਰ, ਨਸ਼ਾਖੋਰੀ, ਅੰਧ-ਵਿਸ਼ਵਾਸਾਂ ਖਿਲਾਫ਼ ਇਕਜੁੱਟ ਹੋ ਕੇ ਲੜਾਈ ਲੜਣ ਦਾ ਸੱਦਾ ਦਿੱਤਾ। ਬੁਲਾਰਿਆਂ ਨੇ ਕਿਹਾ ਕਿ ਅਖੌਤੀ ਸਾਧ ਜੋ ਲੋਕਾਂ ਨੂੰ ਧਨ-ਦੌਲ ਨੂੰ ਨਾਗਣੀ ਦੱਸ ਕੇ ਇਸ ਤੋਂ ਦੂਰ ਰਹਿਣ ਲਈ ਕਹਿੰਦੇ ਹਨ, ਉਹ ਆਪ ਮੌਕੇ 'ਤੇ ਲੱਗੇ ਨੋਟਾਂ ਦੇ ਢੇਰ ਇਕੱਠੇ ਕਰਕੇ ਲੈ ਜਾਂਦੇ ਹਨ। ਇਸ ਸੈਮੀਨਾਰ ਨੂੰ ਸਮੂਹ ਸਕੂਲ ਸਟਾਫ਼ ਅਤੇ ਵਿਦਿਆਰਥੀਆਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ। ਇਸ ਮੌਕੇ ਲਾਈ ਗਈ ਤਰਕਸ਼ੀਲ ਸਾਹਿਤ ਦੀ ਸਟਾਲ 'ਤੇ ਵਿਦਿਆਰਥੀਆਂ ਨੇ ਵੱਧ ਤੋਂ ਵੱਧ ਸਾਹਿਤ ਖਰੀਦਿਆ।

**ਹਰਨੇਕ ਸਿੰਘ, ਘਨੌਰ**

### ਗੁਰਸ਼ਰਨ ਭਾਅ ਜੀ ਦੀ ਯਾਦ ਵਿੱਚ ਨਾਟਕ ਮੇਲਾ

ਇਕਾਈ ਭਾਗੀ ਵਾਂਦਰ : ਇਸ ਇਕਾਈ ਵੱਲੋਂ ਪੰਜਾਬੀ ਰੰਗਮੰਚ ਦੇ ਬਾਬਾ ਬੋਹੜ ਗੁਰਸ਼ਰਨ ਭਾਅ ਜੀ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ 10 ਅਕਤੂਬਰ ਨੂੰ ਪਿੰਡ ਭਾਗੀ ਵਾਂਦਰ ਦੇ ਸਰਕਾਰੀ ਐਲੀਮੈਂਟਰੀ ਸਕੂਲ ਵਿਖੇ ਸ਼ਾਮ ਨੂੰ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਪਿੰਡ ਦੇ ਨੌਜਵਾਨ ਵਿਦਿਆਰਥੀਆਂ ਵੱਲੋਂ ਗਾਏ ਗੀਤਾਂ ਨਾਲ ਹੋਈ। ਲੋਕ-ਪੱਖੀ ਗਾਇਕ ਜਗਸੀਰ ਜੀਦਾ ਦੀ ਅਗਵਾਈ ਵਿੱਚ ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਵੱਲੋਂ ਲੋਕ-ਪੱਖੀ ਬੋਲੀਆਂ, ਗੀਤਾਂ ਤੇ ਵਿਅੰਗਾਤਮਕ ਟੱਪਿਆਂ ਨਾਲ ਆਪਣੀ ਹਾਜ਼ਰੀ ਲਗਵਾਈ ਗਈ। ਤਲਵੰਡੀ ਸਾਬੋ ਇਕਾਈ ਦੇ ਆਗੂ ਜਗਦੀਪ ਗਿੱਲ ਨੇ ਆਪਣੀਆਂ ਕਵਿਤਾਵਾਂ ਪੇਸ਼ ਕੀਤੀਆਂ ਤੇ ਦਰਸ਼ਨ ਬਾਈ ਨੇ ਜਾਦੂ ਦੇ ਟਰਿਕ ਦਿਖਾਏ। ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ 'ਰਾਜਿਆ ਰਾਜ ਕਰੇਂਦਿਆ' ਤੇ 'ਜੰਗੀ ਰਾਮ ਦੀ ਹਵੇਲੀ' ਨਾਟਕ ਖੇਡੇ ਗਏ।

ਬਠਿੰਡਾ ਜੋਨ ਦੇ ਪ੍ਰਧਾਨ ਰਣਜੀਤ ਸਿੰਘ ਨੇ ਗੁਰਸ਼ਰਨ ਸਿੰਘ ਦੀ ਜੀਵਨ ਘਾਲਣਾ ਦਾ ਜਿਕਰ ਕਰਦਿਆਂ ਉਨ੍ਹਾਂ ਵੱਲੋਂ ਉਮਰ ਭਰ ਦਿੱਤੇ ਗਏ ਬਰਾਬਰੀ ਦੇ ਸਮਾਜ ਵਾਲੇ ਸੁਨੇਹੇ ਤੇ ਅਮਲ ਵਾਸਤੇ ਪ੍ਰੇਰਿਆ ਗਿਆ। ਮੰਚ ਸੰਚਾਲਨ ਦੀ ਜਿੰਮੇਵਾਰੀ ਮਾਸਟਰ ਜਸਵੀਰ ਭਾਗੀ ਵਾਂਦਰ ਨੇ ਨਿਭਾਈ। ਇਸ ਮੇਲੇ ਵਿੱਚ ਤਰਕਸ਼ੀਲ ਸੁਸਾਇਟੀ ਦੀਆਂ ਮੌੜ, ਤਲਵੰਡੀ ਸਾਬੋ ਤੇ ਬਠਿੰਡਾ ਇਕਾਈਆਂ ਨੇ ਵੀ ਬਣਦਾ ਸਹਿਯੋਗ ਦਿੱਤਾ। ਮੇਲੇ ਦੇ ਅਖੀਰ 'ਚ ਇਕਾਈ ਪ੍ਰਧਾਨ ਨਾਇਬ ਸਿੰਘ ਤੇ ਡਾ. ਮੇਜਰ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ। ਮੇਲੇ ਦੀ ਸਫਲਤਾ ਲਈ ਕੇਵਲ ਸਿੰਘ, ਮੈਡਮ ਅਰੁਨਾ ਰਾਣੀ, ਹਰਬੰਸ ਸਿੰਘ, ਮਾ. ਤੇਜਾ ਸਿੰਘ, ਯੋਗਰਾਜ ਸਿੰਘ, ਪਰਮਿੰਦਰ ਕੁਮਾਰ, ਰਘੁਬੀਰ ਸਿੰਘ, ਗੁਰਜੀਤ ਸਿੰਘ, ਸੰਦੀਪ ਸਿੰਘ, ਕੈਂਡੀ, ਨਿਰਮਲ ਸਿੰਘ, ਰਾਮ ਸਿੰਘ, ਦੀਪੂ, ਰਾਜੂ ਆਦਿ ਨੇ ਤਰਕਸ਼ੀਲ ਮੈਂਬਰਾਂ ਨੇ ਭਰਵਾਂ ਸਹਿਯੋਗ ਦਿੱਤਾ।

**ਯੋਗਰਾਜ ਭਾਗੀ ਵਾਂਦਰ**

**ਇਕਾਈ ਬਠਿੰਡਾ** : ਇਸ ਇਕਾਈ ਵੱਲੋਂ ਪਿੰਡ ਆਕਲੀਆ ਖੁਰਦ ਦੇ ਸਰਕਾਰੀ ਸੈਕੰਡਰੀ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿੱਚ ਕੁਲਵੰਤ ਸਿੰਘ ਅਤੇ ਵਿਜੇ ਕੁਮਾਰ ਵੱਲੋਂ ਜਾਦੂ ਦੇ ਟਰਿੱਕ ਦਿਖਾਏ ਗਏ। ਵਿਗਿਆਨਕ ਨਿਯਮਾਂ ਤਹਿਤ ਵਿਆਖਿਆ ਕਰਕੇ ਵਿਖਾਏ ਜਾਦੂ ਸ਼ੋਅ ਨੂੰ ਵਿਦਿਆਰਥੀਆਂ ਨੇ ਦਿਲਚਸਪੀ ਨਾਲ ਵੇਖਿਆ। ਤਰਕਸ਼ੀਲ ਵਿਚਾਰ ਕੁਲਵੰਤ ਸਿੰਘ ਨੇ ਰੱਖੇ ਅਤੇ ਤਰਕਸ਼ੀਲ ਸਾਹਿਤ ਦੀ ਸਟਾਲ ਬਿਕਰਮਜੀਤ ਹੁਰਾਂ ਨੇ ਲਾਈ।

ਬਠਿੰਡਾ ਦੀ ਨਾਮਵਰ ਖੂਨਦਾਨੀ ਸੰਸਥਾ ਯੂਨਾਈਟਿਡ ਵੈਲਫੇਅਰ ਸੁਸਾਇਟੀ ਦੇ ਸਾਲਾਨਾ ਸਮਾਗਮ 'ਤੇ ਤਰਕਸ਼ੀਲ ਸੁਸਾਇਟੀ ਇਕਾਈ ਬਠਿੰਡਾ ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ ਗਿਆ। ਸ਼ਾਮ 4 ਵਜੇ ਤੋਂ ਰਾਤ 10 ਵਜੇ ਤੱਕ ਚੱਲੇ ਇਸ ਸਮਾਗਮ ਵਿੱਚ ਤਰਕਸ਼ੀਲ ਮੈਂਬਰਾਂ ਵੱਲੋਂ ਖੂਨਦਾਨ



## ਸੈਮੀਨਾਰਾਂ ਦੀ ਲੜੀ : ਨਵਾਂ ਸ਼ਹਿਰ ਤੇ ਬੱਸੀ ਪਠਾਣਾਂ 'ਚ ਚਰਚਾ

ਕਰਨ ਤੋਂ ਇਲਾਵਾ ਸਾਹਿਤ ਸਟਾਲਾਂ ਅਤੇ ਪ੍ਰਦਰਸ਼ਨੀਆਂ ਵੀ ਲਾਈਆਂ ਗਈਆਂ। ਤਰਕਸ਼ੀਲ ਆਗੂ ਮਾ. ਸੁਖਚੈਨ ਸਿਘ ਅਤੇ ਹਰਪ੍ਰੀਤ ਮਦੇਸ਼ਾਂ (ਨਥਾਣਾ) ਦੀ ਅਗਵਾਈ ਵਿੱਚ ਕਲਾ ਮੰਚ ਨਥਾਣਾ ਵੱਲੋਂ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ। ਇਸ ਮੌਕੇ ਹਰਿੰਦਰ ਕੁਮਾਰ, ਵਿਜੇ ਕੁਮਾਰ, ਕੁਲਵੰਤ ਸਿੰਘ, ਹਾਕਮ ਸਿੰਘ ਬਿਕਰਮਜੀਤ, ਬਲਦੇਵ ਸਿੰਘ, ਬਲਜਿੰਦਰ ਸਿੰਘ ਅਤੇ ਰਾਮ ਸਿੰਘ ਨਿਰਮਾਣ ਵੀ ਹਾਜ਼ਰ ਹੋਏ।

28 ਸਤੰਬਰ ਨੂੰ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਦੇ ਜਨਮ ਦਿਵਸ 'ਤੇ ਸ਼ਹੀਦ ਭਗਤ ਸਿਘ ਯੁਵਕ ਭਲਾਈ ਕਲੱਬ ਚੁੱਘੇਕਲਾਂ ਵੱਲੋਂ ਪਿੰਡ ਵਿੱਚ ਇਨਕਲਾਬੀ ਚੇਤਨਾ ਮਾਰਚ ਕੀਤਾ ਗਿਆ। ਜਿਸ ਵਿੱਚ ਤਰਕਸ਼ੀਲ ਆਗੂ ਰਾਮ ਸਿੰਘ ਨਿਰਮਾਣ, ਰਜਿੰਦਰ ਕੁਮਾਰ ਅਤੇ ਭਾਗ ਸਿੰਘ ਸ਼ਾਮਿਲ ਹੋਏ। ਮਾਰਚ ਦੌਰਾਨ ਸ਼ਹੀਦ ਭਗਤ ਸਿੰਘ ਦੇ ਮਿਸ਼ਨ ਇਨਕਲਾਬੀ ਅਤੇ ਤਰਕਸ਼ੀਲ ਵਿਚਾਰਾਂ ਬਾਰੇ ਵਿਚਾਰ ਸਾਂਝੇ ਕੀਤੇ ਗਏ। ਇਸ ਮੌਕੇ ਕਲੱਬ ਦੇ ਪ੍ਰਧਾਨ ਸੁਖਜਿੰਦਰ ਕੁਮਾਰ ਅਤੇ ਕੁਲਵਿੰਦਰ ਸਿੰਘ ਵੀ ਹਾਜ਼ਰ ਹੋਏ।

**ਰਾਮ ਸਿੰਘ ਨਿਰਮਾਣ**

**ਸੈਮੀਨਾਰ :**

### ਤਰਕਸ਼ੀਲ ਸੁਸਾਇਟੀ ਦਾ ਸਮਾਜ ਵਿੱਚ ਰੋਲ

**ਜੋਨ ਨਵਾਂ ਸ਼ਹਿਰ** : ਸਮਾਜ ਵਿੱਚ ਫੈਲੇ ਅੰਧ ਵਿਸ਼ਵਾਸ ਨੂੰ ਖਤਮ ਕਰਨ ਲਈ ਅਤੇ ਤਰਕਸ਼ੀਲਤਾ ਨੂੰ ਘਰ-ਘਰ ਪਹੁੰਚਾਉਣ ਹਿੱਤ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਜੋਨ ਨਵਾਂ ਸ਼ਹਿਰ ਵੱਲੋਂ ਸਥਾਨਕ ਜੇ.ਐੱਸ.ਐੱਫ.ਐੱਚ. ਖਾਲਸਾ ਸਕੂਲ ਵਿਖੇ 'ਤਰਕਸ਼ੀਲ ਸੁਸਾਇਟੀ ਦਾ ਸਮਾਜ ਵਿੱਚ ਰੋਲ' ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ ਜਿਸ ਦੇ ਮੁੱਖ ਬੁਲਾਰੇ ਸੂਬਾਈ ਪ੍ਰਧਾਨ ਬਲਵਿੰਦਰ ਬਰਨਾਲਾ ਹਾਜ਼ਰ ਹੋਏ। ਆਪਣੇ ਸੰਬੋਧਨ ਵਿੱਚ ਬਰਨਾਲਾ ਨੇ ਆਖਿਆ ਕਿ ਸਮਾਜ ਵਿੱਚ ਤਬਦੀਲੀ ਲਿਆਉਣ ਲਈ ਤਰਕਸ਼ੀਲ ਸੁਸਾਇਟੀ ਦਾ ਬਹੁਤ ਵੱਡਾ ਰੋਲ ਹੈ। ਸੁਸਾਇਟੀ ਦੇ 25 ਸਾਲਾ ਇਤਿਹਾਸ ਵਿੱਚ ਸੈਂਕੜੇ ਕੇਸ (ਕੱਪੜੇ ਕੱਟੇ ਜਾਣਾ, ਅੱਗ ਲੱਗਣਾ, ਕਸਰਾਂ, ਭੂਤਾਂ-ਪ੍ਰੇਤਾਂ) ਹੱਲ ਕੀਤੇ ਗਏ ਹਨ ਅਤੇ ਅੱਜ ਪੀੜਤ ਪਰਿਵਾਰ ਜ਼ਿੰਦਗੀ ਦਾ ਅਨੰਦ ਮਾਣ ਰਹੇ ਹਨ। ਉਹਨਾਂ ਆਪਣੇ ਭਾਸ਼ਣ ਦੌਰਾਨ ਦੱਸਿਆ ਕਿ ਕਿਵੇਂ ਅੱਤਵਾਦ ਦੇ ਸਮੇਂ ਦੌਰਾਨ ਨਾਸਤਿਕਾਂ ਨੂੰ ਧਮਕੀਆਂ ਮਿਲਦੀਆਂ ਸਨ ਅਤੇ ਅੱਜ ਦੁਨੀਆਂ ਦੇ ਸਾਰੇ ਦੇਸ਼ਾਂ ਵਿੱਚ ਤਰਕਸ਼ੀਲ ਵਿਗਿਆਨਕ ਸੋਚ ਦਾ ਪ੍ਰਸਾਰ ਕਰਨ ਵਾਲੀਆਂ ਸੰਸਥਾਵਾਂ ਕੰਮ ਕਰ ਰਹੀਆਂ ਹਨ।

ਸੈਮੀਨਾਰ ਦੌਰਾਨ ਮਾਸਟਰ ਅਵਤਾਰ ਲੰਗੇਰੀ ਸਟੇਟ ਐਵਾਰਡੀ ਅਧਿਆਪਕ, ਮਾ. ਸ਼ੰਕਰ ਦਾਸ ਸੀਨੀਅਰ ਤਰਕਸ਼ੀਲ ਆਗੂ, ਮਾ. ਰਾਮਪਾਲ ਕਨੌਣ, ਮੈਡਮ ਜਸਵੀਰ ਕੌਰ, ਡਾ. ਅਸ਼ੋਕ ਮਾਨਵ ਇਕਾਈ ਔੜ, ਡਾ. ਜੋਗਿੰਦਰ ਕੁਲੇਵਾਲ ਮੁਖੀ ਮਾਨਸਿਕ ਰੋਗ ਵਿਭਾਗ ਜੋਨ ਨਵਾ ਸ਼ਹਿਰ, ਜਸਵੀਰ ਸਿੰਘ ਮੈਂਬਰ ਸੰਪਾਦਕੀ ਬੋਰਡ ਮੈਗਜ਼ੀਨ ਤਰਕਸ਼ੀਲ, ਮਦਨ ਲਾਲ ਪਟ੍ਵਾਰੀ ਮੁਖੀ ਵਿੱਤ ਵਿਭਾਗ ਜੋਨ ਨਵਾ ਸ਼ਹਿਰ ਨੇ ਸੰਬੋਧਨ ਕਤਾ। ਇਸ ਮੌਕੇ ਬਹਿਸ ਵਿੱਚ ਹਿੱਸਾ ਲੈਂਦੇ ਹੋਏ ਸੁਖਵਿੰਦਰ ਮੋਗਾ ਮੀਡੀਆ ਇੰਚਾਰਜ ਜੋਨ ਨਵਾਂ ਸ਼ਹਿਰ, ਮਨਜੀਤ ਹਰਮਨ, ਸੁਰਜੀਤ ਪੈਲੀ, ਪਰਸ ਰਾਮ, ਨਰਿੰਦਰ ਮਾਹਿਲਪੁਰੀ, ਅਮਰਜੀਤ ਮਾਹਿਲਪੁਰੀ, ਮਾ. ਨਰੇਸ਼ ਭੰਮੀਆਂ, ਮਾ. ਤੀਰਥ ਰਾਮ, ਬਲਜੀਤ ਗੋਲਡੀ ਆਦਿ ਸਮਾਗਮ ਦੀ ਰੂਪ ਰੇਖਾ ਤਿਆਰ ਕੀਤੀ। ਜਾਦੂ ਦਾ ਸ਼ੋਅ ਮੁਕੰਦ ਲਾਲ ਰਿਟਾਇਰਡ ਇੰਸਪੈਕਟਰ ਪੰਜਾਬ ਰੋਡਵੇਜ ਅਤੇ ਨਿੰਦਰਮਾਈਦਿੱਤਾ ਵੱਲੋਂ ਪੇਸ਼ ਕੀਤਾ ਗਿਆ। ਸਟੇਜ ਸਕੱਤਰ ਦੀ ਜਿੰਮੇਵਾਰੀ ਸੱਤਪਾਲ ਸਲੋਹ ਜੱਥੇਬੰਦਕ ਮੁਖੀ ਜੋਨ ਨਵਾ ਸ਼ਹਿਰ ਵੱਲੋਂ ਬਾਖੂਬੀ ਨਿਭਾਈ ਗਈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਹਜਿੰਰਦ ਸੂੰਨੀ, ਊਸ਼ਾ ਰਾਣੀ, ਜਨਕ ਰਾਜ, ਬਲਵਿੰਦਰ ਕੌਰ, ਰੂਬੀ, ਰਾਜਵਿੰਦਰ ਕੌਰ, ਹਰਮਿੰਦਰ ਸਿੰਘ ਸਰਪੰਚ ਤਲਵੰਡੀ ਫੱਤੂ, ਕਮਲਜੀਤ ਕੌਰ, ਕਮਲੇਸ਼ ਕੌਰ ਅਤੇ ਇਲਾਕੇ ਦੀਆਂ ਮਹਾਨ ਸ਼ਖਸ਼ੀਅਤਾਂ ਨੇ ਹਿੱਸਾ ਲਿਆ।

**- ਸੁਖਵਿੰਦਰ ਗੋਗਾ**

### ਜੋਤਿਸ਼ 'ਤੇ ਸੈਮੀਨਾਰ

**ਇਕਾਈ ਬੱਸੀ ਪਠਾਣਾਂ** : ਜੋਤਿਸ਼ ਕਦੇ ਵੀ ਵਿਗਿਆਨ ਦੀ ਕਸੌਟੀ 'ਤੇ ਖਰਾ ਨਹੀਂ ਉਤਰ ਸਕਦਾ।ਇਹ ਦਾਅਵਾ ਅੱਜ ਇੱਥੇ ਸ਼ਹੀਦ ਭਗਤ ਸਿੰਘ ਦੇ 105 ਵੇਂ ਜਨਮ ਦਿਵਸ ਮੌਕੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ-ਲੜਕੇ- ਵਿਖੇ ਤਰਕਸ਼ੀਲ ਸੁਸਾਇਟੀ ਵੱਲੋਂ ਕਰਵਾਏ ਗਏ ਸੈਮੀਨਾਰ ਨੂੰ ਸੰਬੋਧਨ ਕਰਦਿਆਂ ਸੁਸਾਇਟੀ ਦੇ ਜੋਤਿਸ਼ ਸਬੰਧੀ ਮੁੱਖ ਬੁਲਾਰੇ ਸੁਰਜੀਤ ਦੌਧਰ ਨੇ ਕੀਤਾ। ਉਨ੍ਹਾਂ ਨੇ ਦੱਸਿਆ ਕਿ ਜੋਤਸ਼ੀਆਂ ਹੱਥੋਂ ਲੁੱਟੇ ਜਾਣ ਵਾਲੇ ਵਿਅਕਤੀ ਸੁਸਾਇਟੀ ਨੂੰ ਹਲਫੀਆ ਬਿਆਨ ਦੇ ਕੇ ਆਪਣੇ ਪੈਸੇ ਵਾਪਸ ਕਰਵਾ ਸਕਦਾ ਹੈ। ਇਕਾਈ ਮੁਕੀ ਸੰਦੀਪ ਸਿੰਘ ਨੇ ਜੋਤਸ਼ੀਆਂ ਨੂੰ ਚੁਦੌਛੀ ਦਿੱਤੀ ਕਿ ਉਹ ਸੁਸਾਇਟੀ ਦੇ

# ਚੰਡੀਗੜ੍ਹ, ਰੋਪੜ ਤੇ ਕੁੱਸਾ 'ਚ ਪੁਸਤਕ ਪ੍ਰਦਰਸ਼ਨੀਆਂ ਦਾ ਦੌਰ

ਪੰਜ ਸਵਾਲਾਂ ਦਾ ਸਹੀ ਜਵਾਬ ਦੇ ਕੇ 5 ਲੱਖ ਰੁਪਏ ਦਾ ਇਨਾਮ ਜਿੱਤ ਸਕਦੇ ਹਨ। ਇਸ ਮੌਕੇ 'ਤੇ ਇਲਾਕੇ ਦੇ ਮੰਨੇ-ਪ੍ਰਮੰਨੇ ਜੋਤਿਸ਼ੀ ਵੀ ਪਹੁੰਚੇ ਹੋਏ ਸਨ ਜਿਨ੍ਹਾਂ ਨੂੰ ਹਾਰ ਦਾ ਮੂੰਹ ਦੇਖਣਾ ਪਿਆ।

ਇਸ ਮੌਕੇ ਜੋਨ ਮੁਖੀ ਅਮਰਦੀਪ ਸਿੰਘ, ਕੰਵਲਜੀਤ, ਕੁਲਦੀਪ ਦਰਦੀ, ਪ੍ਰਿੰ.ਮੇਹਰ ਸਿੰਘ, ਮੀਡੀਆ ਇਨਚਾਰਜ ਅਸ਼ੋਕ ਟੁਲਾਨੀ, ਨਿਰਮਲ ਸਿੰਘ, ਗੁਰਸੇਵਕ ਜਮੀਤਗੜ੍ਹ, ਗੁਰਪ੍ਰੀਤ ਮੁਕਰੋਪੁਰ, ਵਕੀਲ ਪ੍ਰਦੀਪ ਕੁਮਾਰ, ਵਕੀਲ ਮਨਪ੍ਰੀਤ ਸਾਹੀ, ਡਾ.ਮਿਹਰ ਸਿੰਘ, ਡਾ.ਦਰਸ਼ਨ ਸਿੰਘ, ਜਗਤਰਨ ਖੰਟ, ਭਗਵਾਨ ਦਾਸ, ਅਸ਼ੋਕ ਵਧਵਾ, ਮਾ.ਕੌਰ ਸਿੰਘ, ਐਡਵੋਕੇਟ ਅਮਰਦੀਪ, ਨੀਰਜ ਕੁਮਾਰ, ਪ੍ਰਿੰ.ਕਰਨੈਲ ਸਿੰਘ, ਮਾ. ਗੁਰਸ਼ਰਨ, ਠਾਕਰ ਸਿੰਘ, ਜੇ ਕਿਸ਼ਨ ਭੇਲਾ, ਮਾ.ਬਲਦੇਵ ਕ੍ਰਿਸ਼ਨ, ਮਾ.ਰਾਮ ਲਾਲ, ਮਲਕੀਅਤ ਸਿੰਘ ਮਠਾੜੂ, ਨਵਤੇਜ ਧੁੰਦਾ, ਅਤੇ ਜਸਵੀਰ ਉੱਚਾ ਪਿੰਡ, ਮਾ.ਹਰਜੀਤ ਸਰਹਿੰਦ ਆਦਿ ਸ਼ਾਮਲ ਹੋਏ।

## ਨਾਇਕ ਦੇ ਜਨਮ ਦਿਵਸ 'ਤੇ ਪ੍ਰਚਾਰ

**ਇਕਾਈ ਰੋਪੜ :** ਇਸ ਇਕਾਈ ਵੱਲੋਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜਨਮ ਦਿਵਸ 'ਤੇ 28 ਸਤੰਬਰ ਨੂੰ ਉਸ ਨਾਇਕ ਦੀ ਮਾਨਵ-ਵਾਦੀ ਸੋਚ ਤੇ ਵਿਚਾਰਧਾਰਾ ਨੂੰ ਪ੍ਰਗਟਾਉਂਦੇ ਹੋਏ 7000 ਲੀਫਲੈੱਟ ਛਾਪ ਕੇ ਰੋਪੜ, ਚਮਕੌਰ ਸਾਹਿਬ, ਕੁਰਾਲੀ, ਘਨੌਲੀ, ਨੂਰਪੁਰ ਬੇਦੀ ਤੇ ਬੇਲਾ ਵਿੱਚ ਵੰਡਿਆ ਗਿਆ। ਇਸ ਸਰਗਰਮੀ ਨੂੰ ਜਥੇਬੰਦਕ ਮੁਖੀ ਅਸ਼ੋਕ ਕੁਮਾਰ ਨੇ ਪੂਰੀ ਤਰਕਸ਼ੀਲ ਟੀਮ ਦੇ ਸਹਿਯੋਗ ਨਾਲ ਸਫਲਤਾਪੂਰਵਕ ਪੂਰੀ ਸਿਰੇ ਲਗਾਇਆ।

## ਦੁਸਹਿਰੇ 'ਤੇ ਪੁਸਤਕ ਪ੍ਰਦਰਸ਼ਨੀ

**ਇਕਾਈ ਰੋਪੜ :** ਇਸ ਇਕਾਈ ਵੱਲੋਂ ਦੁਸਹਿਰੇ ਦੇ ਮੌਕੇ ਦੁਸਹਿਰਾ ਗਰਾਊਂਡ ਨੇੜੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ। ਜਿਥੇ ਲੋਕਾਂ ਦਾ ਭਰਪੂਰ ਹੁੰਗਾਰਾ ਮਿਲਿਆ ਤੇ ਤਰਕਸ਼ੀਲ ਸਾਹਿਤ ਕਾਫੀ ਮਾਤਰਾ ਵਿੱਚ ਖਰੀਦਿਆ ਗਿਆ। ਇਸ ਪ੍ਰਦਰਸ਼ਨੀ 'ਤੇ ਜਥੇਬੰਦਕ ਮੁਖੀ ਅਸ਼ੋਕ ਕੁਮਾਰ, ਅਜੀਤ ਪ੍ਰਦੇਸੀ, ਹਰਵਿੰਦਰ ਸੁਖਰਾਮ ਪੁਰੀ, ਪਵਨ ਰੱਤੋਂ, ਦਵਿੰਦਰ ਸਰਥਲੀ, ਅਮਰ ਲਾਂਬਾ, ਹਰਵਿੰਦਰ ਫਿਰੋਜ਼ਪੁਰੀ, ਬਲਵੀਰ ਖੈਰਾਬਾਦ ਤੇ ਸ਼ਲਿੰਦਰ ਮੋਹਾਲੀ ਨੇ ਸਹਿਯੋਗ ਦਿੱਤਾ।

**ਗਿਆਨ ਚੰਦ, ਰੋਪੜ**

## ਪੁਸਤਕ ਪ੍ਰਦਰਸ਼ਨੀਆਂ

**ਇਕਾਈ ਫਰੀਦਕੋਟ : 2 ਅਕਤੂਬਰ ਚੰਡੀਗੜ੍ਹ :** ਇਸ ਇਕਾਈ ਵੱਲੋਂ ਗੁਰਸ਼ਰਨ ਭਾਅ ਜੀ ਦੇ ਸ਼ਰਧਾਂਜਲੀ ਸਮਾਰੋਹ 'ਤੇ 2 ਅਕਤੂਬਰ ਨੂੰ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਜਿਸ ਵਿੱਚ ਤਰਕਸ਼ੀਲ ਸਾਹਿਤ ਤੇ ਪਾਸ਼, ਭਗਤ ਸਿੰਘ ਤੇ ਗੁਰਸ਼ਰਨ ਭਾਅ ਜੀ ਦੇ ਤਰਕਸ਼ੀਲ ਸੁਸਾਇਟੀ ਵੱਲੋਂ ਛਾਪੇ ਗਏ ਪੋਸਟਰਾਂ ਨੂੰ ਖਰੀਦਣ ਵਿੱਚ ਸਮਾਰੋਹ 'ਚ ਆਏ ਲੋਕਾਂ ਲਈ ਭਰਵੀਂ ਰੁਚੀ ਦਿਖਾਈ।

**9 ਅਕਤੂਬਰ, ਕੁੱਸਾ :** ਪਿੰਡ ਕੁੱਸਾ ਵਿਖੇ ਗੁਰਸ਼ਰਨ ਭਾਅ ਜੀ ਦੇ ਸ਼ਰਧਾਂਜਲੀ ਸਮਾਰੋਹ 'ਚ ਵੀ ਇਸ ਇਕਾਈ ਵੱਲੋਂ ਵਿਸ਼ਾਲ ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਜਿਸ ਤੋਂ ਹਜ਼ਾਰਾਂ ਲੋਕਾਂ ਨੇ ਤਰਕਸ਼ੀਲ ਸਾਹਿਤ ਤੇ ਪੋਸਟਰ ਖਰੀਦੇ। ਸਮਾਰੋਹ ਦੀ ਸਮਾਪਤੀ ਤੇ ਤਰਕਸ਼ੀਲਾਂ ਦੀ ਸਟਾਲ ਤੋਂ ਪੁਰਾਣੇ ਮੈਗਜ਼ੀਨਾਂ ਤੇ ਪੋਸਟਰਾਂ ਦਾ ਸਟਾਕ ਖਤਮ ਹੋ ਗਿਆ ਸੀ। ਇਸ ਸਰਗਰਮੀ ਵਿੱਚ ਕੁਲਵਿੰਦਰ ਸਿੰਘ, ਨਿਰਮਲ ਪਟਵਾਰੀ, ਭੁਪਿੰਦਰ ਸਿੰਘ, ਰਘਬੀਰ ਸਿੰਘ, ਜਸਵੰਤ ਜੱਸ, ਕੁਲਵਿੰਦਰ, ਗਿੰਦਰ ਕਿਲਾ ਨੌਂ, ਕੁਲਦੀਪ ਸਿੰਘ, ਹਰਭਜਨਜੀਤ ਸਿੰਘ ਭਲੂਰ ਆਦਿ ਮੈਂਬਰਾਂ ਨੇ ਸਹਿਯੋਗ ਦਿੱਤਾ।

**ਨਿਰਮਲ ਪਟਵਾਰੀ, ਫਰੀਦਕੋਟ**

**ਇਕਾਈ ਮੁਕਸਤਰ-ਲੱਖੇਵਾਲੀ :** ਇਸ ਇਕਾਈ ਵੱਲੋਂ 2 ਅਕਤੂਬਰ ਨੂੰ ਲੰਬੀ ਵਿਖੇ ਗੁਰਸ਼ਰਨ ਸਿੰਘ ਦੀ ਯਾਦ 'ਚ ਕਰਵਾਏ ਗਏ ਨਾਟਕ ਮੇਲੇ 'ਚ ਪੋਸਟਰ ਤੇ ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਜਿਥੋਂ ਮੇਲੇ 'ਚ ਆਏ ਦਰਸ਼ਕਾਂ ਨੇ ਵੱਡੀ ਗਿਣਤੀ 'ਚ ਤਰਕਸ਼ੀਲ ਸਾਹਿਤ, ਗੁਰਸ਼ਰਨ ਸਿੰਘ, ਪਾਸ਼ ਤੇ ਸ਼ਹੀਦ ਭਗਤ ਸਿੰਘ ਦੇ ਪੋਸਟਰ ਖਰੀਦੇ। ਪ੍ਰਦਰਸ਼ਨੀ 'ਤੇ ਮਲੋਟ ਇਕਾਈ ਦੇ ਆਗੂ ਰਮੇਸ਼ ਅਰਨੀਵਾਲਾ ਨੇ ਆਪਣੀ ਡਿਊਟੀ ਬਾਖੂਬੀ ਨਿਭਾਈ।

**ਬੂਟਾ ਸਿੰਘ ਵਾਕਫ਼**

**ਪੇਸ਼ਕਦਮੀਆਂ ਹਿਤ ਸੂਚਨਾ**

ਸਾਰੀਆਂ ਇਕਾਈਆਂ ਆਪੋ-ਆਪਣੀਆਂ ਸਰਗਰਮੀਆਂ ਮੈਗਜ਼ੀਨ ਛਪਣ ਵਾਲੇ ਮਹੀਨੇ ਦੀ 15 ਤਰੀਕ ਤੱਕ ਮੁੱਖ ਦਫ਼ਤਰ ਤੱਕ ਪੁਜਦਾ ਕਰਨਾ ਯਕੀਨੀ ਬਣਾਉਣ। ਸਰਗਰਮੀਆਂ ਈ-ਮੇਲ ਰਾਹੀਂ ਵੀ ਭੇਜੀਆਂ ਜਾ ਸਕਦੀਆਂ ਹਨ।

...ਅਦਾਰਾ



ਪੁਸਤਕ ਰਿਵਿਊ

# ਵੰਦੇ ਮਾਤਰਮ ਤੋਂ ਇਨਕਲਾਬ ਤੱਕ

**ਪ੍ਰਕਾਸ਼ਕ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)**
**ਲੇਖਕ : ਹੇਮ ਰਾਜ ਸਟੈਨੋ, ਕੀਮਤ 15 ਰੁਪੇ.**
**ਰਿਵਿਊਕਾਰ : ਪ੍ਰੋ. ਜੇ. ਬੀ. ਸੇਖੋਂ**

ਵੀਹਵੀਂ ਸਦੀ ਦੇ ਪ੍ਰਸਿੱਧ ਨਾਇਕਾਂ ਵਿੱਚੋਂ ਸ਼ਹੀਦ ਭਗਤ ਸਿੰਘ ਪੰਜਾਬੀ ਹੀ ਨਹੀਂ ਬਲਕਿ ਭਾਰਤੀ ਲੋਕ ਮਾਨਸਿਕਤਾ ਵਿੱਚ ਸਦੀਵੀਂ ਵਸੇਬਾ ਕਰ ਜਾਣ ਵਾਲਾ ਸਭ ਤੋਂ ਮਹੱਤਵਪੂਰਨ ਨਾਇਕ ਵੀ ਹੈ। ਉਹ ਭਾਰਤ ਦੇ ਇਨਕਲਾਬੀ ਇਤਿਹਾਸ ਦਾ ਚਾਨਣ ਮੁਨਾਰਾ ਬਣ ਕੇ ਉੱਭਰਿਆ ਹੈ। ਉਸ ਦੇ ਚਿੰਤਨ ਸੰਬੰਧੀ ਇਹ ਧਾਰਨਾ ਪੂਰਨ ਭਾਂਤ ਸਾਫ਼ ਤੇ ਸਪੱਸ਼ਟ ਹੈ ਕਿ ਉਹ ਆਪਣੇ ਸਮਕਾਲੀ ਦੌਰ ਵਿੱਚ ਅੰਗਰੇਜ਼ਾਂ ਦੀ ਟਹਿਲ ਵਿੱਚ ਭੁਗਤ ਰਹੀ ਮੌਕਾ ਪ੍ਰਸਤ, ਸਮਝੌਤਾਵਾਦੀ ਅਤੇ ਸਵੈ ਕੇਂਦਰਿਤ ਸਿਆਸਤ ਤੋਂ ਨਿਖੇੜੇ ਅਤੇ ਵਿਦਰੋਹ ਦੀ ਮੁੱਢਲੀ ਰੇਖਾ ਖਿੱਚਦਾ ਹੈ। ਜਿਹੜਾ ਰੂੜ੍ਹੀਵਾਦੀ ਸੋਚ, ਥੋਥੇ ਰਹੱਸਵਾਦ, ਅੰਧ-ਵਿਸ਼ਵਾਸ, ਅਰਾਜਕਤਾਵਾਦ ਆਦਿ ਨੂੰ ਲਤਾੜਦਾ ਜ਼ਿੰਦਗੀ, ਸਮਾਜ ਅਤੇ ਕੁਦਰਤ ਪ੍ਰਤੀ ਵਿਗਿਆਨਕ, ਤਾਰਕਿਕ ਅਤੇ ਸੁਤੰਤਰ ਚਿੰਤਨ ਦੀ ਲੋੜ 'ਤੇ ਜ਼ੋਰ ਦਿੰਦਾ ਹੈ।

ਪਿਛਲੇ ਦੋ ਦਹਾਕਿਆਂ ਵਿੱਚ ਬਦਲੀਆਂ ਆਰਥਿਕ, ਸਮਾਜਕ, ਸੱਭਿਆਚਾਰਕ ਅਤੇ ਰਾਜਸੀ ਪ੍ਰਸਥਿੱਤੀਆਂ ਦੇ ਪ੍ਰਸੰਗ ਵਿੱਚ ਸ਼ਹੀਦ ਭਗਤ ਸਿੰਘ ਦੀ ਸੋਚ, ਵਿਚਾਰਧਾਰਾ, ਯੋਗਦਾਨ ਤੇ ਵਿਅਕਤੀਤਵ ਬਿੰਬ ਨਾਲ ਖਿਲਵਾੜ ਕਰਕੇ ਨਵ-ਬਸਤੀਵਾਦੀ ਯੁੱਗ ਦੀਆਂ ਅਦਿੱਖ ਤੇ ਦਿੱਖ ਤਾਕਤਾਂ ਨੇ ਲੋਕ-ਹਿੱਤੂ ਸੋਚ ਵਾਲੇ ਲੋਕਾਂ ਲਈ ਨਵੀਆਂ ਚੁਣੌਤੀਆਂ ਖੜ੍ਹੀਆਂ ਕਰ ਦਿੱਤੀਆਂ ਹਨ।

ਉਪਰੋਕਤ ਚਰਚਾ ਦੇ ਆਧਾਰ 'ਤੇ ਪ੍ਰਸਿੱਧ ਲੇਖਕ ਹੇਮ ਰਾਜ ਸਟੈਨੋ ਦੀ ਪੁਸਤਕ 'ਸ਼ਹੀਦ ਭਗਤ ਸਿੰਘ: ਵੰਦੇਮਾਤਰਮ ਤੋਂ ਇਨਕਲਾਬ ਤੱਕ' ਨੂੰ ਦ੍ਰਿਸ਼ਟੀਗੋਚਰ ਕਰਨਾ ਲਾਜ਼ਮੀ ਬਣ ਗਿਆ ਹੈ। ਲੇਖਕ ਨੇ ਇਸ ਪ੍ਰਭਾਵਸ਼ਾਲੀ ਪੁਸਤਕ ਵਿੱਚ ਸ਼ਹੀਦ ਭਗਤ ਸਿੰਘ ਦੇ ਇਨਕਲਾਬੀ ਤੇ ਚਿੰਤਕ ਬਿੰਬ ਨਾਲ ਹੁੰਦੇ ਖਿਲਵਾੜ ਨੂੰ ਦਰਸਾ ਕੇ ਉਸ ਜੁਝਾਰੂ ਸ਼ਖ਼ਸੀਅਤ ਦੇ ਵਿਭਿੰਨ ਪਾਸਾਰਾਂ ਤੇ ਪਰਤਾਂ ਨੂੰ ਤਰਕਸ਼ੀਲ ਦ੍ਰਿਸ਼ਟੀ ਚੇਤਨਾ ਨਾਲ ਉਭਾਰਿਆ ਹੈ। ਇਸ ਪੁਸਤਕ ਦੇ 10 ਲੇਖ ਹਨ।

ਪੁਸਤਕ ਦਾ ਪਹਿਲਾ ਲੇਖ 'ਭਗਤ ਸਿੰਘ ਦਾ ਰਾਹ' ਵਿੱਚ ਲੇਖਕ ਨੇ ਮਹਾਤਮਾ ਗਾਂਧੀ ਦੀ ਅਹਿੰਸਾਵਾਦੀ ਧਾਰਨਾ ਅਤੇ ਭਗਤ ਸਿੰਘ ਦੇ ਜੋਸ਼ੀਲੇ ਤੇ ਅਣਖੀ ਕਦਮਾਂ ਦਾ ਅੰਤਰ ਵਿਰੋਧ ਸਿਰਜ ਕੇ ਗਾਂਧੀਵਾਦੀ ਵਿਚਾਰਧਾਰਾ ਦੀ ਕਮਜ਼ੋਰੀ, ਅੰਗਰੇਜ਼ ਪ੍ਰਸਤੀ ਅਤੇ ਅਖੌਤੀ ਧਾਰਮਿਕ ਚੇਤਨਾ ਨੂੰ ਪ੍ਰਕਾਸ਼ ਵਿੱਚ ਲਿਆਂਦਾ ਹੈ। ਹਿੰਸਾ ਤੇ ਅਹਿੰਸਾ ਦਾ ਸੰਕਲਪ ਤੇ ਸਰੂਪ ਦਰਸਾ ਕੇ ਲੇਖਕ ਸ਼ਹੀਦ ਭਗਤ ਸਿੰਘ ਦੇ ਬਗ਼ਾਵਤੀ ਰਸਤੇ ਦਾ ਵਿਰੋਧ ਕਰਨ ਵਾਲੀ ਕਾਂਗਰਸ ਤੇ ਗਾਂਧੀ ਦੀ ਅਹਿੰਸਾਵਾਦੀ ਧਾਰਨਾ ਨੂੰ ਕਾਂਟੇ ਹੇਠ ਰੱਖਦਾ ਹੈ। ਪੁਸਤਕ ਦੇ ਲੇਖ 'ਵੰਦੇ ਮਾਤਰਮ ਤੋਂ ਇਨਕਲਾਬ ਤੱਕ' ਵਿੱਚ ਲੇਖਕ ਨੇ ਭਾਰਤ ਦੇ ਅਖੌਤੀ ਕੌਮਵਾਦੀ ਸੰਕਲਪ ਨੂੰ ਹਿੰਦੂ ਰਾਸ਼ਟਰ ਵਿੱਚ ਤਬਦੀਲ ਕਰਨ ਦੀ ਸਰਮਾਏਦਾਰੀ ਦੇ ਮਨਸੂਬਿਆਂ ਨੂੰ ਪੇਸ਼ ਕੀਤਾ ਹੈ। ਕਾਂਗਰਸ ਤੇ ਭਗਵਾਂ ਪਾਰਟੀ ਵੱਲੋਂ ਕਿਰਤੀ ਲੋਕਾਂ ਨੂੰ ਧਰਮ ਦਾ ਨਸ਼ਾ ਦੇ ਕੇ ਵੰਦੇ ਮਾਤਰਮ ਗੀਤ ਨੂੰ ਰਾਸ਼ਟਰੀ ਪ੍ਰਵਚਨ ਸਿੱਧ ਕਰਨ ਦੇ ਕੋਝੇ ਯਤਨਾਂ ਤੇ ਭਗਤ ਸਿੰਘ ਦੀ ਇਨਕਲਾਬੀ ਵਿਚਾਰਧਾਰਾ ਨੂੰ ਫਿੱਕਾ ਕਰਨ ਜਾਂ ਜਜ਼ਬ ਕਰਨ ਦੇ ਮਨਸੂਬੇ ਪੇਸ਼ ਕੀਤੇ ਹਨ।

ਲੇਖਕ ਸਿੱਧ ਕਰਦਾ ਹੈ ਕਿ ਭਾਸ਼ਾ ਦੇ ਆਧਾਰ 'ਤੇ ਭਗਤ ਸਿੰਘ ਦੇ ਵਿਸ਼ਾਲ ਵਿਅਕਤੀਤਵ ਤੇ ਚਿੰਤਕ ਬਿੰਬ ਨੂੰ ਵੰਡਣ ਦੇ ਯਤਨ ਵੀ ਹੋ ਰਹੇ ਹਨ ਜਿਨ੍ਹਾਂ ਵਿੱਚ ਸੰਘ ਪਰਿਵਾਰ ਮੋਹਰੀ ਹੈ। ਇਸੇ ਕਿਸਮ ਦੇ ਦੂਜੇ ਲੇਖ ਵਿੱਚ ਕੁਝ ਸਿੱਖ ਹਲਕਿਆਂ ਵੱਲੋਂ ਜੇਲ੍ਹ ਅੰਦਰ ਫਾਂਸੀ ਤੋਂ ਪਹਿਲਾਂ ਭਗਤ ਸਿੰਘ ਦੇ ਅੰਮ੍ਰਿਤ ਛਕਣ ਸੰਬੰਧੀ ਵਿਚਾਰਾਂ ਨੂੰ ਰੱਦ ਕੀਤਾ ਗਿਆ ਹੈ। ਹਿੰਦੂ ਲੋਕ ਉਸ ਨੂੰ ਗਾਇਤਰੀ ਮੰਤਰ ਦਾ ਜਾਪ ਕਰਨ ਵਾਲਾ ਤੇ ਸ਼ਿਵ ਭਗਤ ਦੱਸਦੇ ਹਨ। ਲੇਖਕ ਇਸ ਦੇ ਵਿਰੋਧ ਵਿੱਚ ਭਗਤ ਸਿੰਘ ਦਾ ਲੇਖ 'ਮੈਂ ਨਾਸਤਿਕ ਕਿਉਂ ਹਾਂ?' ਰੱਖ ਕੇ ਉਕਤ ਧਾਰਨਾਵਾਂ ਦਾ ਖੰਡਨ ਕਰਦਾ ਹੈ। 'ਭਗਤ ਸਿੰਘ ਅਮਰ ਸ਼ਹੀਦ ਹੈ' ਲੇਖ ਵਿੱਚ ਲੇਖਕ ਸ਼ਹੀਦ ਦੀ ਧਾਰਨਾ ਨੂੰ ਧਾਰਮਿਕ ਨਿਸਚੇ ਦੇ ਆਧਾਰ ਤੋਂ ਮੁਕਤ ਸਿੱਧ ਕਰਦਾ ਹੈ। ਕਿਰਤ ਦੀ ਮੁਕਤੀ ਲਈ ਜੱਦੋ ਜਹਿਦ ਕਰਨ ਵਾਲੇ ਸੂਰਮਿਆਂ ਨੂੰ ਸ਼ਹੀਦ ਮੰਨਦਾ ਹੈ।

'ਸਰਦਾਰ ਕਪੂਰ ਸਿੰਘ ਦਾ ਕੂੜ ਪ੍ਰਚਾਰ' ਲੇਖ ਵਿੱਚ ਲੇਖਕ ਕਪੂਰ ਸਿੰਘ ਵੱਲੋਂ ਭਗਤ ਸਿੰਘ ਦੇ ਆਖਰੀ ਦਿਨਾਂ ਵਿੱਚ ਅੰਮ੍ਰਿਤ ਛਕਣ ਦੀ ਧਾਰਨਾਂ ਨੂੰ ਰੱਦ ਕਰਕੇ ਲੇਖਕ ਭਗਤ ਸਿੰਘ ਨੂੰ ਧਾਰਮਿਕ ਅਕੀਦਿਆਂ, ਵਿਸ਼ਵਾਸਾਂ ਤੋਂ ਉੱਪਰ ਉੱਠਿਆ ਸਿੱਧ ਕਰਦਾ ਹੈ। ਲੇਖਕ ਭਗਤ ਸਿੰਘ ਦੇ ਕਿਰਤੀ ਜਮਾਤ ਪ੍ਰਤੀ ਨਜ਼ਰੀਏ ਨੂੰ ਫੈਲਾਉਂਦਾ, ਉਹਨਾਂ ਦੀ ਕੁਰਬਾਨੀ ਤੇ ਵਿਚਾਰਧਾਰਾ ਨੂੰ ਕੌਮਾਂਤਰੀ ਕੈਨਵਸ ਦੀ ਸਿੱਧ ਕਰਦਾ ਹੈ। 'ਮਾਰਕਸਵਾਦੀ ਭਗਤ ਸਿੰਘ' ਲੇਖ ਵਿੱਚ ਭਗਤ ਸਿੰਘ ਦੀ ਮਾਰਕਸੀ ਸਿਧਾਂਤ ਪ੍ਰਤੀ ਪ੍ਰਤੀਬੱਧਤਾ ਨੂੰ ਉਜਾਗਰ ਕੀਤਾ ਗਿਆ ਹੈ। ਇਸ ਦੇ ਨਾਲ-ਨਾਲ ਨਾਸਤਕ ਤੇ ਮਾਰਕਸਵਾਦ ਦੇ ਸਿਧਾਂਤਾਂ ਨੂੰ ਦਰਸਾ ਕੇ ਫਲਸਫ਼ੇ ਦੇ ਦੋ ਵਿਰੋਧੀ ਕੇਂਦਰਾਂ ਮਾਰਕਸਵਾਦ ਅਤੇ ਵਿਚਾਰਵਾਦ ਦਾ ਟਕਰਾਅ ਪੇਸ਼ ਕੀਤਾ ਗਿਆ ਹੈ।

# ਸਫ਼ਰ ਹੀ ਮੰਜ਼ਿਲ ਹੈ...



ਰਾਮ ਸਵਰਨ ਲੱਖੇਵਾਲੀ

ਜ਼ਿੰਦਗੀ ਇੱਕ ਸਫਰ ਹੈ। ਮਨੁੱਖ ਉਮਰ ਭਰ ਤੁਰਦਾ ਰਹਿੰਦਾ ਹੈ। ਤੁਰਦੇ ਰਹਿਣਾ ਹੀ ਜ਼ਿੰਦਗੀ ਹੈ, ਸਫਲਤਾ ਦਾ ਨਾਂ ਹੈ। ਇਕੱਲਾ-ਕਹਿਰਾ ਮਨੁੱਖ ਆਪਣੀ ਜ਼ਿੰਦਗੀ ਦੀ ਬੁਲੰਦੀ ਲਈ ਤੁਰਦਾ ਹੈ। ਜਦੋਂ ਉਚੇਰੇ ਆਦਰਸ਼ਾਂ ਲਈ ਵਿਅਕਤੀ ਬਿਖੜੇ ਰਾਹਾਂ 'ਤੇ ਚਲਦੇ ਹਨ ਤਾਂ ਕਾਫਲੇ ਦੀ ਸ਼ਕਲ ਅਖਤਿਆਰ ਹੁੰਦੀ ਹੈ। ਇਸ ਕਾਫਲੇ ਦੀਆਂ ਪੈੜਾਂ ਹੋਰਨਾਂ ਲਈ ਪ੍ਰੇਰਨਾ ਸ੍ਰੋਤ ਬਣਦੀਆਂ ਹਨ। ਇਹ ਕਾਫਲੇ ਸਮਾਜਿਕ ਤਬਦੀਲੀ ਦੇ ਸੂਚਕ ਬਣਦੇ ਹਨ। ਸਿਦਕ ਦਿਲੀ 'ਤੇ ਆਪਣੇ ਆਦਰਸ਼ਾਂ ਪ੍ਰਤੀ ਪ੍ਰਤੀਬੱਧਤਾ ਨਾਲ ਤੁਰਿਆ ਕਾਫਲਾ ਸਮਾਂ ਪਾ ਕੇ ਲਹਿਰ 'ਚ ਤਬਦੀਲ ਹੋ ਜਾਂਦਾ ਹੈ ਤੇ ਮਾਣਮੱਤੀਆਂ ਪ੍ਰਾਪਤੀਆਂ ਕਰਦਾ ਹੈ।

ਪੰਜਾਬ ਦੇ ਕਾਲੇ ਦੌਰ 'ਚ ਜਦ 'ਉੱਚੀ-ਬੋਲਣਾ' ਵੀ ਵਰਜਿਤ ਸੀ, ਉਸ ਸਮੇਂ ਵਿਗਿਆਨਕ ਚੇਤਨਾ ਦੇ ਪਾਸਾਰ ਲਈ ਡਾ. ਅਬਰਾਹਮ ਟੀ. ਕਾਵੂਰ ਦੀ ਪੁਸਤਕ 'ਬੀਗਾਨ ਗੌਡ ਮੈਨ' ਦੇ ਪੰਜਾਬੀ ਅਨੁਵਾਦ ਨਾਲ ਸਮਾਜ ਦਾ ਭਲਾ ਲੋਚਦੇ ਵਿਅਕਤੀ ਸਿਰ ਜੋੜ ਕੇ ਬੈਠੇ। ਜਦ ਉਹ ਤੁਰੇ ਤਾਂ ਕਾਫਲਾ ਬਣਨ ਲੱਗਾ। ਸਮਾਜ 'ਚ ਅਗਿਆਨਤਾ ਦਾ ਸ਼ਿਕਾਰ ਹੋਏ ਅੰਧ ਵਿਸ਼ਵਾਸੀ ਲੋਕਾਂ ਨੂੰ ਗਿਆਨ ਦੀ 'ਤੀਸਰੀ ਅੱਖ' ਦੇਣ ਲਈ ਤੁਰੇ ਇਸ ਕਾਫਲੇ 'ਚ ਸ਼ਾਮਲ ਉੱਦਮੀਆਂ ਦੀ ਗਿਣਤੀ ਦਿਨੋ-ਦਿਨ ਵਧਦੀ ਗਈ। ਪੁਸਤਕ ਪ੍ਰਕਾਸ਼ਨਾਂ ਤੋਂ ਅੱਗੇ ਕਾਫਲੇ ਨੇ ਨਾਟਕਾਂ ਰਾਹੀਂ ਲੋਕ ਚੇਤਨਾ ਦੇ ਇਸ ਕਾਰਜ ਨੂੰ ਅੱਗੇ ਤੋਰਿਆ। ਲਹਿਰ ਦਾ ਪਹਿਲਾ ਨਾਟਕ ਲਿਖਣ ਦਾ ਮਾਣ ਰੰਗ ਮੰਚ ਦੀ ਸਨਮਾਨਯੋਗ ਹਸਤੀ ਗੁਰਸ਼ਰਨ ਸਿੰਘ ਨੂੰ ਹਾਸਲ ਹੋਇਆ। ਉਸ ਦੌਰ ਵਿੱਚ ਵੀ ਪਿੰਡ-ਪਿੰਡ ਨਾਟਕ ਖੇਡੇ ਜਾਣ ਲੱਗੇ। ਦਹਿਸ਼ਤ ਦਾ ਦੌਰ ਕੁਝ ਘਟਿਆ ਤਾਂ ਤਰਕਸ਼ੀਲਾਂ ਨੇ ਆਪਣੀ ਸਰਗਰਮੀ ਦਾ ਘੇਰਾ ਹੋਰ ਵਿਸ਼ਾਲ ਹੋਣਾ ਆਰੰਭ ਹੋਇਆ। ਸਮਾਜ 'ਚ ਰਹੱਸਮਈ ਜਾਪਦੀਆਂ ਗੈਰ-ਵਿਗਿਆਨਕ ਘਟਨਾਵਾਂ ਦੇ ਹੱਲ ਤੇ ਗੈਬੀ ਸ਼ਕਤੀ ਦਾ ਦਾਅਵਾ ਕਰਨ ਵਾਲੇ ਅਖੌਤੀ ਬਾਬਿਆਂ/ਜੋਤਸ਼ੀਆਂ ਤੇ ਤਾਂਤਰਿਕਾਂ ਨੂੰ ਚੁਣੌਤੀ ਦਿੱਤੀ ਗਈ। ਮੁਢਲੇ ਦੌਰ 'ਚ ਚੁਣੌਤੀ ਦੇਣ ਵਾਲਿਆਂ ਨੂੰ ਮੂੰਹ ਦੀ ਖਾਣੀ ਪਈ। ਕਾਫਲਾ ਲਹਿਰ 'ਚ ਤਬਦੀਲ ਹੋਣ ਲੱਗਾ ਤੇ ਪ੍ਰਾਪਤੀਆਂ ਦਾ ਜ਼ਿਕਰ ਵੀ ਛਿੜਨ ਲੱਗਾ।

ਲੋਕਾਂ ਦੀ ਸੋਚ ਤਰਕਸ਼ੀਲਤਾ ਦਾ ਅੰਸ਼ ਭਰਨ ਨਾਲ ਉਨ੍ਹਾਂ ਦੇ ਮਨਾਂ 'ਚ ਕੀ, ਕਿਉਂ ਤੇ ਕਿਵੇਂ ਦੇ ਸੁਆਲ ਪੈਦਾ ਹੋਣ ਲੱਗੇ। ਜਦ ਇਹ ਸੁਆਲ ਬਾਹਰ ਆਏ ਤਾਂ ਧਰਮ ਗੁਰੂਆਂ ਤੇ ਅੰਧ-ਵਿਸ਼ਵਾਸ਼ਾਂ ਦੇ ਵਪਾਰੀਆਂ ਨੂੰ ਤਕਲੀਫ ਹੋਣ ਲੱਗੀ। ਲਹਿਰ 'ਚ ਸ਼ਾਮਲ ਹੋਏ ਕ੍ਰਿਸ਼ਨ ਬਰਗਾੜੀ ਨਾਂ ਦੇ ਨੌਜਵਾਨ ਨੇ ਆਪਣੀ ਪ੍ਰਤੀਬੱਧਤਾ ਤੇ ਅਮਲ ਨਾਲ ਨਿਵੇਕਲੀਆਂ ਪੈੜਾਂ ਪਾਈਆਂ। ਅਚਾਨਕ ਵਿਛੋੜੇ ਕਾਰਣ ਇਹ ਨੌਜਵਾਨ ਲਹਿਰ ਦੇ ਨਾਇਕ ਦਾ ਦਰਜਾ ਹਾਸਲ ਕਰ ਗਿਆ। ਕ੍ਰਿਸ਼ਨ ਬਰਗਾੜੀ ਵੱਲੋਂ ਮੌਤ ਉਪਰੰਤ ਆਪਣਾ ਸਰੀਰ ਮੈਡੀਕਲ ਖੋਜਾਂ ਲਈ ਦੇਣ ਦੀ ਪਿਰਤ ਹੁਣ ਇਕ ਲਹਿਰ 'ਚ ਤਬਦੀਲ ਹੋਣ ਲੱਗੀ ਹੈ 'ਤੇ 'ਸੁਰਗਾਂ-ਨਰਕਾਂ' ਦੇ ਸਬਜ਼-ਬਾਗ ਵਿਖਾਉਣ ਵਾਲੇ ਲੋਕ ਵੀ ਹੁਣ ਇਸ ਪਿਰਤ 'ਚ ਸ਼ਾਮਲ ਹੋਣ ਲੱਗੇ ਹਨ।

ਇਹ ਇਸ ਕਾਫਲੇ ਦਾ 'ਪ੍ਰਤਾਪ' ਹੀ ਕਿਹਾ ਜਾ ਸਕਦਾ ਹੈ ਕਿ 27 ਸਾਲਾਂ ਦੇ ਸਫਰ ਉਪਰੰਤ ਪਿੰਡਾਂ ਦੀਆਂ ਸੱਥਾਂ, ਸ਼ਹਿਰਾਂ ਦੇ ਵਾਰਡਾਂ, ਧਾਰਮਿਕ ਇਕੱਠਾਂ ਤੇ ਇਤਿਹਾਸਕ ਦਰਜਾ ਰੱਖਣ ਵਾਲੇ ਪੰਜਾਬ ਦੇ ਮੇਲਿਆਂ 'ਚੋਂ ਲੋਕ ਪੁਸਤਕਾਂ ਵੱਲ ਅਹੁਲਣ ਲੱਗੇ ਹਨ। ਤਰਕਸ਼ੀਲ ਸਾਹਿਤ ਨੇ ਆਮ ਲੋਕਾਂ ਤੱਕ ਪਹੁੰਚ ਕਰਕੇ ਆਪਣੀ ਰਸਾਈ ਬਣਾਈ ਹੈ। ਲੋਕਾਂ ਨੂੰ ਜ਼ਿੰਦਗੀ ਨਾਲ ਜੋੜਿਆ ਹੈ। ਇਸ ਕਾਫਲੇ ਦੇ ਉੱਦਮੀਂ ਕਾਮਿਆਂ ਦੀ ਲਗਨ ਦੇ ਫਲ ਵਜੋਂ ਪੰਜਾਬੀ ਵਿੱਚ ਸਾਹਿਤ ਤੋਂ ਦੂਰ ਰਹਿਣ ਵਾਲੇ ਲੋਕਾਂ ਬਾਰੇ ਵਰਤਿਆ ਜਾਂਦਾ ਮੁਹਾਵਰਾ ਗਲਤ ਪ੍ਰਤੀਤ ਹੁੰਦਾ ਜਾਪਦਾ ਹੈ। ਹੁਣ ਇਹ ਕਹਿਣਾ ਵਾਜਬ ਨਹੀਂ ਮੰਨਿਆ ਜਾਂਦਾ ਕਿ ਪੰਜਾਬੀ 'ਚ ਪਾਠਕਾਂ ਦੀ ਘਾਟ ਹੈ। ਤਰਕਸ਼ੀਲ ਸਾਹਿਤ ਨੇ ਲੋਕਾਂ 'ਚ ਸਾਹਿਤਕ ਭੁੱਖ ਦੀ ਚੇਟਕ ਲਗਾਈ ਹੈ। ਜਿਸਨੂੰ ਪਹਿਲਾਂ ਗੁਰਸ਼ਰਨ ਭਾਅ ਜੀ ਨੇ ਪੁਸਤਕ ਸੱਭਿਆਚਾਰ ਫੈਲਾਉਣ ਦੇ ਮਨਸ਼ੇ ਨਾਲ ਤੋਰਿਆ ਸੀ।

ਇਸ ਕਾਫਲੇ ਦਾ ਸਫ਼ਰ ਬਾਦਸਤੂਰ ਜਾਰੀ ਹੈ। ਜਿਸਦੇ ਕਾਮੇ ਆਪਣੇ ਲੋਕ ਹਿੱਤੂ ਕਾਰਜਾਂ ਨਾਲ ਇਸਨੂੰ ਅੱਗੇ ਤੋਰ ਰਹੇ ਹਨ। ਲੋਕਾਈ ਨੂੰ ਅਗਿਆਨਤਾ ਦੇ ਚੱਕਰਵਿਊ 'ਚੋਂ ਕੱਢਣ, ਵਿਗਿਆਨ ਦੀ ਰੌਸ਼ਨੀ ਨਾਲ ਜ਼ਿੰਦਗੀ ਦੀਆਂ ਰਾਹਾਂ ਨੂੰ ਰੁਸ਼ਨਾਉਣ ਦਾ ਸੰਦੇਸ਼ ਦੇਣ ਵਾਲੇ ਇਸ ਮਿਸ਼ਨ 'ਚ ਬੁੱਧੀਜੀਵੀ ਤੇ ਕਲਮਾਂ ਵਾਲੇ ਆਪਣਾ ਹਿੱਸਾ ਪਾ ਰਹੇ ਹਨ। ਇਹ ਗੁਰਸ਼ਰਨ ਭਾਅ ਜੀ ਵਰਗੇ ਮਹਾਂਨਾਇਕਾਂ ਦੇ ਉਚੇਰੇ ਆਦਰਸ਼ਾਂ ਦਾ ਇੱਕ ਅੰਗ ਹੈ ਜਿਹੜਾ ਸੋਚਣ, ਸਮਝਣ, ਚੰਗਾ ਕਰਨ ਤੇ ਚੰਗੇਰੀ ਜੀਵਨ ਜਾਂਚ ਦਾ ਛੱਟਾ ਦੇ ਰਿਹਾ ਹੈ।

#95010 06626



## ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17. ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਮੁਲਾਕਾਤਾਂ
29. ਅੰਧ ਵਿਸ਼ਵਾਸਾਂ ਦਾ ਜੂੜ ਕਿਵੇਂ ਵੱਢੀਏ
30. ਆਡੀਓ ਕੈਸਿਟ ਤਰਕਸ਼ੀਲ ਵਿਚਾਰ
31. ਟੀ.ਵੀ. ਸੀਰੀਅਲ, 'ਤਰਕ ਦੀ ਸਾਣ 'ਤੇ'

**ਨਵੇਂ ਟੀ. ਵੀ. ਸੀਰੀਅਲ, 'ਤਰਕ ਦੀ ਸਾਣ 'ਤੇ' ਦੀਆਂ ਵੀਡੀਓ ਸੀਡੀਜ਼ ਮੁੱਖ ਦਫ਼ਤਰ ਵਿਖੇ ਉਪਲੱਬਧ ਹਨ।**

## ਨਵੀਆਂ ਪ੍ਰਕਾਸ਼ਨਾਵਾਂ :




ਇਹ ਪੁਸਤਕ ਪ੍ਰੋ. ਸ਼ੁੱਭ ਪ੍ਰੇਮ ਦੇ ਤਰਕਸ਼ੀਲ ਵਿੱਚ ਛਪੇ ਲੇਖਾਂ ਦਾ ਸੰਗ੍ਰਹਿ ਹੈ। ਜਿਸ ਵਿੱਚ ਬੇਸ਼ੱਕ ਵਿਸ਼ਿਆਂ ਦੀ ਵੰਨ ਸੁਵੰਨਤਾ ਹੈ ਪਰ ਸਾਰਿਆਂ ਲੇਖਾਂ ਵਿੱਚ ਮਨੁਖ ਅਤੇ ਕੁਦਰਤ ਵਿਚਕਾਰ ਇਕਸੁਰਤਾ ਨੂੰ ਭੰਗ ਕਰ ਰਹੇ ਕਾਰਨਾਂ ਨੂੰ ਉਜਾਗਰ ਕੀਤਾ ਗਿਆ ਹੈ। ਲੇਖਾਂ ਦਾ ਪਾਠ, ਪਾਠਕ ਨੂੰ ਕਾਰਜਸ਼ੀਲ ਚਿੰਤਨ ਲਈ ਉਕਸਾਏਗਾ। ਇਹੀ ਇਸ ਕਿਤਾਬ ਦਾ ਮਨੋਰਥ ਹੈ।

## ਕਿਵੇਂ ਵੱਖਰੇ ਹਾਂ ਅਸੀਂ ਜਾਨਵਰਾਂ ਤੋਂ

ਡਾ. ਦੀਪਤੀ ਦੀ ਲਿਖਤ ਦੀ ਤਾਕਤ ਸਾਫ਼ ਸਪੱਸ਼ਟ ਦ੍ਰਿਸ਼ਟੀ ਵਿੱਚ ਹੈ। ਅਖੌਤੀ ਬੁੱਧੀਜੀਵੀਆਂ ਵਾਂਗ ਉਹ ਵਿਸਮਾਦੀ ਧੁੰਦ ਨਹੀ ਖਿਲਾਰਦਾ। ਮਨੁੱਖ ਦੀ ਜਾਨਵਰਾਂ ਤੋਂ ਵੱਖਰਤਾ ਦਰਸਾਉਣ ਦੇ ਨਾਲ-ਨਾਲ ਇਸ ਰਚਨਾ ਦੀ ਕਾਇਆ ਵਿੱਚ ਇਕ ਆਸਵੰਦ ਦ੍ਰਿਸ਼ਟੀ ਅਤੇ ਵਧੀਆ ਦੁਨੀਆਂ ਸਿਰਜਣ ਦਾ ਸੁਪਨਾ ਸੰਜੋਇਆ ਹੋਇਆ ਹੈ। ਪਹਿਲਾਂ ਉਹ ਵਿਰਾਸਤ, ਕਾਨੂੰਨ, ਸਮਾਜ ਪ੍ਰਬੰਧ, ਤੀਸਰੀ ਅੱਖ, ਵਿਸ਼ਲੇਸ਼ਣੀ, ਬੌਧਿਕ ਸਮਰੱਥਾ, ਵਿਗਿਆਨ ਅਤੇ ਮਨ ਦੀ ਹੋਂਦ ਕਰਕੇ ਮਨੁੱਖ ਨੂੰ ਬਾਦਲੀਲ ਅਤੇ ਵਿਸ਼ਲੇਸ਼ਣੀ ਢੰਗ ਨਾਲ ਮਨੁੱਖ ਨੂੰ ਜਾਨਵਰਾਂ ਤੋਂ ਨਿਖੇੜ ਲੈਂਦਾ ਹੈ ਅਤੇ ਫਿਰ ਉਹ ਸਹਿਯੋਗ, ਸੰਜਮ , ਸਹਿਣਸ਼ੀਲਤਾ ਅਤੇ ਮਨੁੱਖੀ ਭਾਵਨਾਵਾਂ ਨੂੰ ਖੂਬ ਉਭਾਰਦਾ ਹੈ।

## ਅਲਵਿਦਾ ! ਸੂਬੇਦਾਰ ਮੱਘਰ ਸਿੰਘ



ਫੌਜ ਵਿੱਚ ਲੜਦਿਆਂ ਉਸਨੂੰ ਲੜਾਈਆਂ ਦੀ ਸਾਰਥਿਕਤਾ ਅਤੇ ਅਸਲੀ-ਨਕਲੀ ਦੁਸ਼ਮਣਾਂ ਦੀ ਪਹਿਚਾਣ ਹੋਈ। ਉਹ ਆਪਣੇ-ਆਪ ਨੂੰ ਸੁਆਲ ਕਰਦਾ, ਅਸੀਂ ਕਿਉਂ ਲੜਦੇ ਹਾਂ ਅਤੇ ਕੀਹਦੇ ਨਾਲ ਲੜਦੇ ਹਾਂ? ਉਹ ਜਦ ਵੀ ਛੁੱਟੀ ਆਉਂਦਾ ਤਾਂ ਉਸਦੇ ਝੋਲੇ ਵਿੱਚ ਅਗਾਂਹਵਧੂ ਸਾਹਿਤ ਹੁੰਦਾ। ਵਾਤਾਵਰਣ ਪ੍ਰੇਮੀ ਇਹ ਸਖਸ਼ ਫੌਜ 'ਚੋਂ ਸੇਵਾ ਮੁਕਤੀ ਉਪਰੰਤ ਰੰਗ-ਕਰਮੀਂ ਬਣਿਆ। ਉਹ ਬੇਝਿਜਕ ਹੋ ਕੇ ਤਰਕਸ਼ੀਲ ਸਾਹਿਤ ਨੂੰ ਬੱਸਾਂ ਅਤੇ ਰੇਲ ਗੱਡੀਆਂ ਵਿੱਚ ਵੇਚਦਾ ਰਿਹਾ। ਤਰਕਸ਼ੀਲ ਸੁਸਾਇਟੀ ਦਾ ਇਹ ਸਰਗਰਮ ਮੈਂਬਰ 12 ਅਕਤੂਬਰ ਨੂੰ ਇੱਕ ਸੜਕ ਹਾਦਸੇ ਵਿੱਚ ਕਾਫਲੇ ਨਾਲੋਂ ਸਦਾ ਲਈ ਵਿਛੜ ਗਿਆ । ਕਾਨੂੰਨੀ ਅੜਚਨਾਂ ਕਾਰਣ, ਉਸਦੀ ਇੱਛਾ ਮੁਤਾਬਕ ਸਰੀਰ ਦਾਨ ਨਹੀਂ ਕੀਤਾ ਜਾ ਸਕਿਆ। ਆਪਣੇ ਮਿਠ-ਬੋਲੜੇ ਸੁਭਾਅ ਕਾਰਣ ਦੂਜੇ ਸਾਥੀਆਂ ਨੂੰ ਲੋਕ ਪੱਖੀ ਕਾਰਜਾਂ ਬਾਰੇ ਉਤਸ਼ਾਹ ਕਰਨ ਵਾਲੇ, ਮੱਘਰ ਸਿੰਘ ਦੀਆਂ ਸਾਰੀਆਂ ਅੰਤਿਮ ਰਸਮਾਂ ਬਿਨਾਂ ਕਿਸੇ ਧਾਰਮਕ ਅਡੰਬਰ ਦੇ ਸੰਪਨ ਹੋਈਆਂ।




ਅੰਮ੍ਰਿਤਸਰ ਜੋਨ ਵੱਲੋਂ ਕਾਲੇ ਕਾਨੂੰਨਾਂ ਦੇ ਖਿਲਾਫ ਕੀਤੇ ਗਏ ਰੋਸ ਮਾਰਚ ਦਾ ਦ੍ਰਿਸ਼।




28 ਸਤੰਬਰ ਨੂੰ ਕਾਲੇ ਕਾਨੂੰਨਾਂ ਦੇ ਖਿਲਾਫ ਜੀਰਕਪੁਰ ਵਿਖੇ ਦਿੱਤੇ ਧਰਨੇ ਨੂੰ ਸੰਬੋਧਨ ਕਰਦੇ ਹੋਏ ਤਰਕਸ਼ੀਲ ਆਗੂ ਹੇਮ ਰਾਜ ਸਟੈਨੋ।



ਮੁਹਾਲੀ ਇਕਾਈ ਵੱਲੋਂ ਕੀਤੇ ਗਏ ਤਰਕਸ਼ੀਲ ਮੇਲੇ ਦਾ ਦ੍ਰਿਸ਼ ਅਤੇ ਸੰਬੋਧਨ ਕਰਦੇ ਹੋਏ ਜਸਵੰਤ ਮੁਹਾਲੀ।

## ਮਹਾਂਨਾਇਕ ਦੀ ਵਿਦਾਇਗੀ



28 ਸਤੰਬਰ 2011, ਚੰਡੀਗੜ੍ਹ

...ਪਰ ਇਹ ਸਫ਼ਰ ਦਾ ਅੰਤ ਨਹੀਂ

## ਸ਼ਰਧਾਂਜਲੀ ਸਮਾਰੋਹ



2 ਅਕਤੂਬਰ 2011, ਚੰਡੀਗੜ੍ਹ

ਮਸ਼ਾਲਾਂ ਬਾਲ ਕੇ ਚੱਲਣਾ...

If undelivered please return to :

Tarksheel
Tarksheel Bhawan, Tarksheel Chowk,
Sanghera Bye Pass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................

..........................................

..........................................